February, 2014

Vol. 10 • Issue 6 • Rs. 10/-

# ਵਰਤਮਾਨ ਹਿੰਦੂਸਤਾਨ

# VARTMAN HINDUSTAN

PUNJABI MONTHLY (NEW DELHI)



## ਦਿੱਲੀ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ 199ਵਾਂ ਪ੍ਰਕਾਸ਼ ਦਿਵਸ (ਬਸੰਤ ਮੇਲਾ)





ਸਤਿਗੁਰੂ ਉਦੈ ਸਿੰਘ ਜੀ ਦੇ ਕਰ-ਕੰਵਲਾਂ ਦੁਆਰਾ ਸਨਮਾਨ ਪ੍ਰਾਪਤ ਕਰਦੇ ਹੋਏ ਸ੍ਰਦਾਰ ਤਨਵੰਤ ਸਿੰਘ ਜੀ
(ਵਾਈਸ ਪ੍ਰੈਜ਼ੀਡੈਂਟ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ)

## ਸੰਤ ਸੇਵਾ ਸਿੰਘ ਜੀ (ਫਨ ਐਂਡ ਫੂਡ ਵਿਲੇਜ਼) ਨਮਿਤ, ਭੋਗ, ਕੀਰਤਨ ਅਤੇ ਸ਼ਰਧਾਂਜਲੀ ਸਮਾਗਮ













ਸੰਤ ਸੇਵਾ ਸਿੰਘ ਜੀ ਦੇ ਭੋਗ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਦਰਸ਼ਨ-ਪਰਸ਼ਨ ਕਰਨ ਲਈ ਪੁੱਜਾ ਸੰਤ ਸੇਵਾ ਸਿੰਘ ਚਾਵਲਾ (ਫਨ ਐਂਡ ਫੂਡ ਵਿਲੇਜ਼ ਪਰਵਾਰ)



ਸੰਤ ਸੇਵਾ ਸਿੰਘ ਜੀ ਚਾਵਲਾ
(ਫਨ ਐਂਡ ਫੂਡ ਵਿਲੇਜ਼)

**ਸਾਜਨ ਮੇਰੇ ਰਾਂਗਲੇ**
**ਜਾਇ ਸੁਤੇ ਜੀਰਾਨ**



ਸੰਤ ਸੁਵਰਨ ਸਿੰਘ ਜੀ ਭੱਟੀ
(ਸਾਹਿਬਾਬਾਦ)

# ਵਰਤਮਾਨ ਹਿੰਦੁਸਤਾਨ

# VARTMAN HINDUSTAN

**NEW DELHI** **(PUNJABI MONTHLY)**

February, 2014

Year : 10
Issue : 6

*Editor :*
**Sarve Shaktiman**

*Published & Printed by :*
**Sarve Shaktiman**
WZ-1094 (15A), Basai Darapur
Gurdwara Bali Nagar Lane
New Delhi-110015
Ph. 25441674, 9953747778

*Laserset at :*
**Vartman Hindustan**
Ph. 25441674, 25448648
E-mail :
vartman_hind2000@yahoo.com
vartmanhindustan@gmail.com

*Printed at :*
AJANTA PRESS
WZ-26, Tihar Village
New Delhi-110018


## ਤਤਕਰਾ





'ਵਰਤਮਾਨ ਹਿੰਦੁਸਤਾਨ' ਵਿੱਚ ਪ੍ਰਕਾਸ਼ਿਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
ਪਾਠਕ ਆਪਣੀ ਰਚਨਾ ਕਾਗਜ਼ ਦੇ ਇੱਕ ਪਾਸੇ ਹੀ ਲਿਖ ਕੇ ਭੇਜਣ।

### ਚੰਦਾ (ਡਾਕ ਖਰਚ ਸਹਿਤ)

**ਦੇਸ਼ :**

| | |
|---|---|
| ਸਾਲਾਨਾ | 120 ਰੁਪਏ |
| ਲਾਈਫ ਮੈਂਬਰ | 10,000 ਰੁਪਏ |

**ਵਿਦੇਸ਼ :**

**ਇੰਗਲੈਂਡ ਅਤੇ ਯੂਰਪੀਨ ਦੇਸ਼ :**

| | |
|---|---|
| ਸਾਲਾਨਾ | 25 ਪੌਂਡ |
| ਲਾਈਫ ਮੈਂਬਰ | 375 ਪੌਂਡ |

**ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :**

| | |
|---|---|
| ਸਾਲਾਨਾ | 50 ਡਾਲਰ |
| ਲਾਈਫ ਮੈਂਬਰ | 500 ਡਾਲਰ |

# ਖ਼ਬਰਾਂ ਦੇ ਪਿੱਛੇ ਕੀ ਹੈ !......

– ਜਗਦੀਸ਼ ਕੌਸ਼ਲ

● ਸ਼ਰਦ ਪਵਾਰ ਪ੍ਰਧਾਨ ਮੰਤਰੀ ਬਣਨ ਤਾਂ ਮੈਨੂੰ ਖੁਸ਼ੀ ਹੋਵੇਗੀ। (ਗ੍ਰਹਿ ਮੰਤਰੀ, ਸ਼ਿੰਦੇ)

*– ਤੁਹਾਨੂੰ ਖੁਸ਼ੀ ਹੋਵੇਗੀ ਪਰ ਉਹਨਾਂ ਭੁੱਖੇ ਲੋਕਾਂ ਨੂੰ ਦੁੱਖ ਹੋਵੇਗਾ ਜਿਨ੍ਹਾਂ ਦਾ ਲੱਖਾਂ ਟਨ ਅਨਾਜ ਸ਼ਰਦ ਪਵਾਰ ਜੀ ਨੇ ਮੀਂਹਾਂ ਵਿੱਚ ਸਾੜ-ਗਾਲ ਦਿੱਤਾ ਤੇ ਸੁਪਰੀਮ ਕੋਰਟ ਦੇ ਕਹਿਣ ਉਤੇ ਵੀ ਗਰੀਬਾਂ ਨੂੰ ਖਾਣ ਲਈ ਨਹੀਂ ਦਿੱਤਾ।*

● ਮੌਤ ਤਾਂ ਕੁਦਰਤ ਦਾ ਨਿਯਮ ਹੈ। ਮਹਿਲਾਂ ਵਿੱਚ ਰਹਿਣ ਵਾਲੇ ਵੀ ਮਰਦੇ ਹਨ।
(ਕੈਂਪਾਂ ਵਿੱਚ ਠੰਢ ਨਾਲ ਮਰਨ ਵਾਲਿਆਂ ਬਾਰੇ ਯੂ.ਪੀ. ਦੇ ਖੇਡ-ਮੰਤਰੀ ਨਾਰਦ (ਮੁਨੀ?) ਰਾਏ ਦੀ ਟਿੱਪਣੀ)

*– ਪਰ ਜਨਾਬ ਮਹਿਲਾਂ ਵਿੱਚ ਬੈਠ ਕੇ ਗੱਲਾਂ ਕਰਨ ਤੋਂ ਪਹਿਲਾਂ ਜ਼ਰਾ ਕੜਾਕੇ ਦੀ ਠੰਢ ਵਿੱਚ ਕੋਹਰੇ ਦੀਆਂ ਟਪਕਦੀਆਂ ਬੂੰਦਾਂ ਵਾਲੇ ਤੰਬੂਆਂ ਵਿੱਚ ਨਮੂਨੀਏ ਨਾਲ ਮਰਨ ਦਾ ਤਜਰਬਾ ਤਾਂ ਹਾਸਲ ਕਰਕੇ ਦੇਖੋ।*

● ਸਰਕਾਰ ਪਸ਼ੂ-ਡਿਸਪੈਂਸਰੀਆਂ ਦੀ ਹਾਲਤ ਸੁਧਾਰੇ। (ਮੁਕਤਸਰ ਤੋਂ ਇਕ ਮੰਗ)

*– ਕੀ ਲੋੜ ਐ ? ਪਸ਼ੂਆਂ ਨੇ ਕਿਹੜਾ ਸ਼ਿਕਾਇਤ ਕਰਨੀ ਐ !*

● ਮੱਧ ਪ੍ਰਦੇਸ਼ ਦੇ ਮੁੱਖ ਮੰਤਰੀ ਸ਼ਿਵਰਾਜ ਚੌਹਾਨ ਨੇ ਰਾਤ ਦੀ ਠੰਢ ਵਿੱਚ ਭੁਪਾਲ ਦੇ ਰੈਣ ਬਸੇਰਿਆਂ ਦਾ ਦੌਰਾ ਕੀਤਾ। (ਇੱਕ ਖ਼ਬਰ)

*– ਦਿੱਲੀ ਦੀ ਆਮ ਆਦਮੀ ਪਾਰਟੀ ਦੀ ਸਰਕਾਰ ਤੋਂ ਹੋਰ ਵੀ ਤਾਂ ਬਹੁਤ ਕੁਝ ਨਵਾਂ ਸਿੱਖਣ ਦੀ ਲੋੜ ਹੈ ਚੌਹਾਨ ਸਾਹਿਬ !*

● ਆਮ ਆਦਮੀ ਪਾਰਟੀ ਦਾ ਪੰਜਾਬ ਵਿੱਚ ਕੋਈ ਆਧਾਰ ਨਹੀਂ। (ਸੁਖਦੇਵ ਸਿੰਘ ਢੀਂਡਸਾ)

*– ਦਿੱਲੀ ਵਿੱਚ ਕਾਂਗਰਸ ਤੇ ਭਾਜਪਾ ਵੀ ਇਹੋ ਜਿਹੀਆਂ ਗੱਲਾਂ ਹੀ ਕਰਦੀਆਂ ਰਹੀਆਂ ਤੇ ਆਪਣਾ ਆਧਾਰ ਗੁਆ ਬੈਠੀਆਂ।*

● ਭਾਰਤ ਦਾ ਭਵਿੱਖ ਰੋਸ਼ਨ ਹੈ। (ਪ੍ਰਧਾਨ ਮੰਤਰੀ ਮਨਮੋਹਨ ਸਿੰਘ)

*– ਕਿਉਂਕਿ ਭਵਿੱਖ ਵਿੱਚ ਕਾਂਗਰਸ ਨਹੀਂ ਹੋਵੇਗੀ ?*

● ਯੂ.ਪੀ. ਵਿੱਚ ਸਮਾਜਵਾਦੀ ਪਾਰਟੀ ਦੇ ਪਿਓ-ਪੁੱਤਰ ਨੇਤਾ ਨਾਚ-ਗਾਣੇ ਕਰਵਾ ਕੇ ਮੌਜ ਮਨਾ ਰਹੇ ਹਨ ਤੇ ਦੰਗਿਆਂ ਦੇ ਮਾਰੇ ਲੋਕ ਠੰਢ ਵਿੱਚ ਮਰ ਰਹੇ ਹਨ। (ਇੱਕ ਖ਼ਬਰ)

*– ਸਮਾਜਵਾਦੀ ਲੀਡਰ ਇਸ ਕਹਾਵਤ ਉਤੇ ਚੱਲ ਰਹੇ ਹਨ, ਅਖੇ - 'ਠੰਢ ਲਗੇ ਤੋ ਗਾਨਾ ਗਾ।'*

● ਹਰਿਆਣਾ ਦੀ ਹੁੱਡਾ ਸਰਕਾਰ ਨੇ ਕਰਮਚਾਰੀਆਂ ਨੂੰ ਦਿੱਤੀ ਅੰਤਰਿਮ ਰਾਹਤ। (ਇੱਕ ਖ਼ਬਰ)

*– ਦਿਓ ! ਫਟਾਫਟ ਦਿਓ ! ਹੋਰ ਵੀ ਰਾਹਤਾਂ ਤੇ ਸਹੂਲਤਾਂ ਦਿਓ ਲੋਕਾਂ ਨੂੰ। ਆਮ ਚੋਣਾਂ ਤੇ ਸੂਬਾਈ ਚੋਣਾਂ ਦਗੜ-ਦਗੜ ਕਰਦੀਆਂ ਆ ਰਹੀਆਂ ਹਨ।*

● ਏਕਤਾ ਦੀ ਖ਼ਾਤਰ ਲੋਕਾਂ ਨੇ ਦੌੜ ਲਾਈ। (ਇੱਕ ਖ਼ਬਰ)

*– ਲੋਕਾਂ ਨੂੰ ਦੌੜਨ ਦੀ ਕੀ ਲੋੜ ਐ ! ਨੇਤਾਵਾਂ ਨੂੰ ਭਜਾ ਦਿਓ, ਏਕਤਾ ਹੋ ਜਾਏਗੀ।*

● 'ਆਮ ਆਦਮੀ ਪਾਰਟੀ' ਦੀ ਕੋਈ ਵਿਚਾਰਧਾਰਾ ਨਹੀਂ। (ਕਾਂਗਰਸੀ ਨੇਤਾ ਜਨਾਰਦਨ ਰੈਡੀ)

*– ਠੀਕ ਹੀ ਤਾਂ ਹੈ, ਨੇਤਾ ਜੀ ! ਸਾਨੂੰ ਕੋਈ ਵਿਚਾਰਧਾਰਾ ਨਹੀਂ ਚਾਹੀਦੀ। ਤੁਸੀਂ ਵਿਚਾਰਧਾਰਾਵਾਂ ਵਿੱਚ ਫਸਾ ਕੇ ਆਮ ਆਦਮੀ ਨੂੰ ਭੁੱਲ ਜਾਂਦੇ ਹੋ ਤੇ ਉਹ ਵਿਚਾਰਾ ਸਭ ਕੁਝ ਨੂੰ ਤਰਸਦਾ ਰਹਿੰਦਾ ਹੈ।*

● ਵਪਾਰੀਆਂ ਤੇ ਸਿਆਸਤਦਾਨਾਂ ਦੇ ਕਬਜ਼ੇ ਤੋਂ ਮੁਕਤ ਹੋਣ ਖੇਡ-ਸੰਸਥਾਵਾਂ। (ਸੁਪਰੀਮ ਕੋਰਟ)

*– ਇਉਂ ਤਾਂ ਇੱਕ ਹੋਰ ਸਮੱਸਿਆ ਖੜ੍ਹੀ ਹੋ ਜਾਏਗੀ – ਸਿਆਸਤਦਾਨ ਤੇ ਵਪਾਰੀ ਖਿਡਾਰੀਆਂ ਨੂੰ ਹਾਕੀਆਂ, ਗੇਂਦਾਂ ਦੇਣੀਆਂ ਬੰਦ ਕਰ ਦੇਣਗੇ; ਕਬੱਡੀ-ਖਿਡਾਰੀਆਂ ਨੂੰ ਕੱਛੀਆਂ ਤੱਕ ਵੀ ਨਹੀਂ ਮਿਲਦੀਆਂ।*

● ਹਰਿਆਣਾ ਸਰਕਾਰ ਵੱਲੋਂ ਖੇਮਕਾ ਨੂੰ ਚਾਰਜਸ਼ੀਟ। (ਇੱਕ ਖ਼ਬਰ)

*– ਕੁਝ ਬਹੁਤਾ ਹੀ ਇਮਾਨਦਾਰ ਨਿਕਲਿਆ ਖੇਮਕਾ ਤਾਂ। ਏਨੀ ਇਮਾਨਦਾਰੀ ਵੀ ਕੀ ਆਖ ਕਿ 'ਵਿਚਾਰੇ ਸਿਆਸਤਦਾਨ' ਪਰੇਸ਼ਾਨ ਹੋਏ ਰਹਿਣ।*

● ਹਾਰ ਗਏ ਪੂਰਵ ਵਿਧਾਇਕ ਨੇ ਆਪਣੀ ਪਤਨੀ ਨਾਲ ਬਦਸਲੂਕੀ ਦੇ ਦੋਸ਼ ਆਮ ਆਦਮੀ ਪਾਰਟੀ ਦੇ ਨਵੇਂ ਚੁਣੇ ਵਿਧਾਇਕ 'ਤੇ ਲਾਏ। (ਇੱਕ ਖ਼ਬਰ)

*– ਹਾਰ ਜਾਣ ਦਾ ਬਦਲਾ ਲੈਣ ਦਾ ਹੋਰ ਕੋਈ ਚੰਗਾ ਤਰੀਕਾ ਨਹੀਂ ਲੱਭਿਆ ਪੂਰਵ ਵਿਧਾਇਕ ਜੀ ਨੂੰ।*

● ਕਾਨਪੁਰ ਦਾ ਡਾਕੀਆ ਉਮਾਕਾਂਤ ਮਿਸ਼ਰਾ 57 ਰੁਪਏ 60 ਪੈਸੇ ਦਾ ਗਬਨ ਕਰਨ ਦੇ ਦੋਸ਼ ਵਿੱਚ 29 ਸਾਲ ਮੁਅੱਤਲ ਰਹੇ, 3 ਸਾਲ ਪਹਿਲਾਂ ਰਿਟਾਇਰ ਹੋਏ ਤੇ ਮਹੀਨਾ ਕੁ ਪਹਿਲਾਂ ਅਦਾਲਤ ਵੱਲੋਂ ਦੋਸ਼-ਮੁਕਤ ਕੀਤੇ ਗਏ। (ਇੱਕ ਖ਼ਬਰ)

*– ਡਾਕੀਆ ਜੀ ਨੇ 57 ਰੁਪਏ 60 ਪੈਸੇ ਦਾ ਗ਼ਬਨ ਕਰ ਕੇ ਗ਼ਲਤੀ ਕੀਤੀ। ਜੇ ਉਹ 57 ਕਰੋੜ 60 ਲੱਖ ਦਾ ਗ਼ਬਨ ਕਰਦੇ ਤਾਂ ਉਹਨਾਂ ਦਾ ਪ੍ਰਚਾਰ ਵੀ ਹੋ ਜਾਂਦਾ ਤੇ ਫ਼ੈਸਲਾ ਵੀ ਛੇਤੀ ਹੋ ਜਾਂਦਾ।*

● ਜਨਵਰੀ ਵਿੱਚ ਗੰਢਿਆਂ ਦੀਆਂ ਕੀਮਤਾਂ ਵਿੱਚ ਭਾਰੀ ਗਿਰਾਵਟ ਦੀ ਉਮੀਦ ਹੈ। (ਇੱਕ ਖ਼ਬਰ)

*– ਇਹ ਕੀਮਤਾਂ ਜੇ ਮਹੀਨਾ ਪਹਿਲਾਂ ਡਿੱਗ ਪੈਂਦੀਆਂ ਤਾਂ ਕਾਂਗਰਸ ਨੂੰ ਚਾਰ ਵੋਟਾਂ ਹੋਰ ਪੈ ਜਾਂਦੀਆਂ।*

● ਅਗਲੇ ਮਾਲੀ ਸਾਲ ਵਿੱਚ 6 ਫ਼ੀਸਦੀ ਤੱਕ ਪੁੱਜ ਜਾਵੇਗੀ ਵਿਕਾਸ-ਦਰ। (ਵਿੱਤ ਮੰਤਰੀ, ਚਿਦੰਬਰਮ)

*– ਤੇ ਉਹ ਵਿਕਾਸ-ਦਰ ਦੇਖਣ ਵਾਸਤੇ ਤੁਹਾਨੂੰ ਅੰਬਾਨੀਆਂ, ਮਿੱਤਲਾਂ, ਜਿੰਦਲਾਂ, ਟਾਟਿਆਂ, ਬਿਰਲਿਆਂ ਦੇ ਮਹੱਲਾਂ ਵਿੱਚ ਜਾਣਾ ਪਵੇਗਾ; ਆਮ ਲੋਕਾਂ ਦੇ ਇਲਾਕਿਆਂ ਵਿੱਚ ਤਾਂ ਨਜ਼ਰ ਨਹੀਂ ਆਵੇਗੀ ਵਿਕਾਸ-ਦਰ।*

ਸੰਪਾਦਕੀ.........

- ਸਰਬ ਸ਼ਕਤੀਮਾਨ

# 1984 : ਸਬੂਤ ਜਾਣ ਬੁਝ ਕੇ ਖਤਮ ਕੀਤੇ ਗਏ

ਇਕ ਪਾਸੇ ਕੇਂਦਰ ਸਰਕਾਰ ਅੱਜ ਤੱਕ ਇਹ ਕਹਿੰਦੀ ਰਹੀ ਹੈ ਕਿ ਦਿੱਲੀ ਵਿੱਚ ਦੰਗੇ ਭੜਕਾਉਣ ਵਾਲਿਆਂ ਦੇ ਖਿਲਾਫ਼ ਠੋਸ ਸਬੂਤ ਨਹੀਂ ਹਨ, ਦੂਜੇ ਪਾਸੇ ਅਜਿਹੇ ਸਬੂਤਾਂ ਨੂੰ ਨਸ਼ਟ ਕਰਨ ਵਾਲਿਆਂ ਦੇ ਖਿਲਾਫ਼ ਕੋਈ ਕਾਰਵਾਈ ਵੀ ਨਹੀਂ ਹੋ ਰਹੀ। ਇਸ ਗੱਲ ਦਾ ਖੁਲਾਸਾ ਓਦੋਂ ਹੋਇਆ ਜਦੋਂ ਦਿੱਲੀ ਦੀ ਇਕ ਅਦਾਲਤ ਨੇ ਸਿਰਫ਼ ਇਸ ਗੱਲੋਂ ਨੋਟਿਸ ਜਾਰੀ ਕੀਤਾ ਕਿ ਦਿੱਲੀ ਦੰਗਿਆਂ ਬਾਰੇ ਸਬੂਤ ਜਾਣ ਬੁਝ ਕੇ ਖਤਮ ਕੀਤੇ ਗਏ ਸਨ।

ਸਿੱਖ ਕਤਲੇਆਮ ਦੇ ਤਿੰਨ ਦਹਾਕਿਆਂ ਬਾਅਦ ਦਿੱਲੀ ਦੀ ਇਕ ਅਦਾਲਤ ਨੇ ਇਕ ਪਟੀਸ਼ਨ ਦੇ ਅਧਾਰ ’ਤੇ ਦਿੱਲੀ ਪੁਲਿਸ ਨੂੰ ਨੋਟਿਸ ਜਾਰੀ ਕੀਤਾ ਹੈ। ਉਸ ਪਟੀਸ਼ਨ ਵਿੱਚ ਦੋਸ਼ ਲਾਇਆ ਗਿਆ ਹੈ ਕਿ ਸਿੱਖਾਂ ਦੇ ਕਾਤਲਾਂ ਨੂੰ ਬਚਾਉਣ ਲਈ ਨਾਂਗਲੋਈ ਪੁਲਿਸ ਨੇ 1992 ਵਿੱਚ ਜਾਣ ਬੁਝ ਕੇ ਸਬੂਤਾਂ ਨੂੰ ਖਤਮ ਕੀਤਾ ਸੀ।

ਐਡੀਸ਼ਨਲ ਸੈਸ਼ਨ ਜੱਸ ਕਾਮਿਨੀ ਲੌ ਨੇ ਡੀ.ਸੀ.ਪੀ. (ਪੱਛਮੀ) ਅਤੇ ਡੀ.ਸੀ.ਪੀ. (ਕਾਨੂੰਨ) ਨੂੰ ਨੋਟਿਸ ਜਾਰੀ ਕਰਕੇ ਪਟੀਸ਼ਨ ਦਾ ਜਵਾਬ ਮੰਗਿਆ ਹੈ, ਜਿਸ ਵਿੱਚ ਦੋਸ਼ ਲਾਇਆ ਗਿਆ ਹੈ ਕਿ ਨਾਂਗਲੋਈ ਪੁਲਿਸ ਸਟੇਸ਼ਨ ਅਤੇ ਏ.ਸੀ.ਪੀ. (ਪੱਛਮੀ) ਨੇ ਸਾਰੇ ਰਿਕਾਰਡ ਖਤਮ ਕਰ ਦਿੱਤੇ ਹਨ। ਜਦਕਿ ਤੱਥ ਇਹ ਹਨ ਕਿ ਇਕ ਐਫ.ਆਈ.ਆਰ. ਦਰਜ ਕੀਤੀ ਗਈ ਸੀ।

ਹਾਲਾਂਕਿ ਐਫ.ਆਈ.ਆਰ 1991 ਵਿੱਚ ਦਰਜ ਕੀਤੀ ਗਈ ਸੀ ਅਤੇ ਮੌਕੇ ਦੇ ਗਵਾਹਾਂ ਅਤੇ ਦੰਗਿਆਂ ਦੇ ਮਾਮਲਿਆਂ ਦੀ ਜਾਂਚ ਲਈ ਬਣਾਈ ਕਮੇਟੀ ਦੇ ਮੈਂਬਰਾਂ ਦੇ ਬਿਆਨਾਂ ਦੇ ਅਧਾਰ ’ਤੇ 1994 ਵਿੱਚ ਚਾਰਜਸ਼ੀਟ ਦਾਖਲ ਕੀਤੀ ਗਈ ਸੀ।

1984 ਦੇ ਸਿੱਖ ਕਤਲੇਆਮ ਦੇ ਪੀੜਤਾਂ ਦਾ ਕੇਸ ਲੜ ਰਹੇ ਪ੍ਰਸਿੱਧ ਵਕੀਲ ਐਚ.ਐਸ.ਫੂਲਕਾ ਨੇ ਕਿਹਾ ਕਿ “ਸੱਜਣ ਕੁਮਾਰ ਦਾ ਇਸ ਐਫ.ਆਈ.ਆਰ. ਵਿੱਚ ਨਾਮ ਦਰਜ ਸੀ, ਪਰ ਪੁਲਿਸ ਵੱਲੋਂ ਉਸ ਨੂੰ ਕਲੀਨ ਚਿਟ ਦਿੱਤੀ ਗਈ ਅਤੇ ਉਸ ਨੂੰ ਮੁਕਦਮੇ ਲਈ ਨਹੀਂ ਭੇਜਿਆ। ਉਸ ਦਾ ਕੇਸ ਗੁਆਚੀ ਹੋਈ ਚਾਰਜਸ਼ੀਟ ਨਾਲ ਵੀ ਸਬੰਧਤ ਹੈ। ਇਸ ਤੋਂ ਸਾਫ ਲੱਗਦਾ ਹੈ ਕਿ ਇਹ ਰਿਕਾਰਡ ਸੱਜਣ ਕੁਮਾਰ ਨੂੰ ਬਚਾਉਣ ਲਈ ਜਾਣ ਬੁਝ ਕੇ ਖਤਮ ਕੀਤੇ ਗਏ। ਇਸ ਮਾਮਲੇ ਦੀ ਵਿਸਥਾਰ ਪੂਰਵਕ ਜਾਂਚ ਹੋਣੀ ਚਾਹੀਦੀ ਹੈ। ਅਦਾਲਤ ਨੇ ਇਸ ਕੇਸ ਨਾਲ ਸਿੱਧੇ ਤੌਰ ’ਤੇ ਸਬੰਧਤ ਦਸਤਾਵੇਜ਼ਾਂ ਅਤੇ ਸਬੂਤਾਂ ਨੂੰ ਕਥਿਤ ਤੌਰ ’ਤੇ ਖਤਮ ਕਰਨ ਸਬੰਧੀ ਦਸ ਵੱਖ ਵੱਖ ਸਵਾਲਾਂ ਦਾ ਖਾਕਾ ਤਿਆਰ ਕੀਤਾ ਹੈ। ਪੜਤਾਲ ਦੇ ਮਾਮਲੇ ਦੌਰਾਨ ਸਬੂਤਾਂ ਨੂੰ ਖਤਮ ਕਰਨ ਅਤੇ ਇਸ ਮੁੱਦੇ ’ਤੇ ਪੜਤਾਲੀਆ ਅਫਸਰਾਂ ਦੇ ਨਤੀਜੇ ’ਤੇ ਵੀ ਸਵਾਲ ਉਠਾਏ ਗਏ।

ਅਦਾਲਤ ਨੇ ਪੁਲਿਸ ਨੂੰ ਪੁੱਛਿਆ ਹੈ ਕਿ 1991-92 ਦੌਰਾਨ ਕਿਸ ਅਫਸਰ ਦੇ ਕਹਿਣ ’ਤੇ ਸਬੂਤਾਂ ਨਾਲ ਕਥਿਤ ਤੌਰ ਤੇ ਛੇੜਛਾੜ ਕੀਤੀ ਗਈ ਹੈ। ਅਦਾਲਤ ਛੇ ਵਿਅਕਤੀਆਂ ਵਿਰੁੱਧ ਕੇਸ ਦੀ ਸੁਣਵਾਈ ਕਰ ਰਹੀ ਹੈ, ਜਿਸ ਵਿਚੋਂ ਤਿੰਨ ਪੁਲਿਸ ਮੁਲਾਜ਼ਮਾਂ ’ਤੇ ਨਵੰਬਰ ਕਤਲੇਆਮ ਵਿੱਚ ਸ਼ਾਮਲ ਹੋਣ ਦਾ ਦੋਸ਼ ਹੈ। ਪਿਛਲੇ ਸਾਲ ਇਕ ਬੈਂਚ ਨੇ ਫੈਸਲਾ ਰਾਖਵਾਂ ਰੱਖ ਲਿਆ ਸੀ, ਪਰ ਫੈਸਲਾ ਦੇਣ ਤੋਂ ਪਹਿਲਾਂ ਜੱਜ ਸੇਵਾ ਮੁਕਤ ਹੋ ਗਿਆ। ਆਖ਼ਰੀ ਦਲੀਲਾਂ ਨਵੇਂ ਸਿਰੇ ਤੋਂ ਸੁਣੀਆਂ ਜਾ ਰਹੀਆਂ ਹਨ। 21 ਜਨਵਰੀ ਨੂੰ ਵਕੀਲ ਨੇ ਇਕ ਅਰਜੀ ਦਾਇਰ ਕੀਤੀ ਸੀ, ਜਿਸ ਵਿੱਚ ਸਬੂਤਾਂ ਨੂੰ ਖਤਮ ਕਰਨ, ਧਾਰਮਕ ਫਿਰਕੇ ਦੀਆਂ ਭਾਵਨਾਵਾਂ ਨੂੰ ਜਾਣ ਬੁੱਝ ਕੇ ਠੇਸ ਪਹੁੰਚਾਉਣ ਅਤੇ ਅਪਰਾਧਿਕ ਸਾਜ਼ਿਸ਼ ਦੇ ਦੋਸ਼ ਲਾਏ ਸਨ, ਪਟੀਸ਼ਨ ਕਰਤਾ ਨੇ ਐਸ.ਐਚ.ਓ. ਰਾਜਿੰਦਰ ਕੁਮਾਰ ਦਾਹੀਆ ਅਤੇ ਫਿਰ ਏ.ਸੀ.ਪੀ. ਅਮਰਿੰਦਰ ਕੁਮਾਰ ਸਿੰਘ ਨੂੰ ਇਕ ਕੇਸ ਵਿੱਚ ਸ਼ਾਮਲ ਕਰਨ ਦੀ ਮੰਗ ਕੀਤੀ ਸੀ, ਜਿਨ੍ਹਾਂ ’ਤੇ ਸਿੱਖ ਕਤਲੇਆਮ ਵਿੱਚ ਸ਼ਾਮਲ ਪੁਲਿਸ ਅਧਿਕਾਰੀਆਂ ਦੇ ਰਿਕਾਰਡ ਜਾਣ ਬੁੱਝ ਕੇ ਖਤਮ ਕਰਨ ਦਾ ਦੋਸ਼ ਸੀ। 1984 ਦੇ ਤਤਕਾਲੀ ਨਾਂਗਲੋਈ ਪੁਲਿਸ ਸਟੇਸ਼ਨ ਦੇ ਐਸ.ਐਚ.ਓ., ਇੰਸਪੈਕਟਰ ਰਾਮਪਾਲ ਰਾਣਾ, ਫਿਰ ਸਬ ਇੰਸਪੈਕਟਰ ਦਲੇਲ ਸਿੰਘ ਅਤੇ ਫਿਰ ਟਰੈਫ਼ਿਕ ਕੰਸਟੇਬਲ ਕਰਮ ਸਿੰਘ ਨੂੰ ਮੁਲਾਜ਼ਮਾਂ ਵਜੋਂ ਨਾਮਜ਼ਦ ਕੀਤਾ ਗਿਆ ਜਿਨ੍ਹਾਂ ’ਤੇ ਕਤਲੇਆਮ ਦੌਰਾਨ ਆਪਣੀ ਜਿੰਮੇਵਾਰੀ ਨਾ ਨਿਭਾਉਣ ਦਾ ਦੋਸ਼ ਹੈ। ਜਿਨ੍ਹਾਂ ਤਿੰਨ ਵਿਅਕਤੀਆਂ ਨੂੰ ਮੁਲਾਜ਼ਮਾਂ ਵਜੋਂ ਨਾਮਜ਼ਦ ਕੀਤਾ ਗਿਆ ਹੈ, ਉਨ੍ਹਾਂ ਵਿਚੋਂ ਦੋ ਦੀ ਮੌਤ ਹੋ ਗਈ ਹੈ।

ਆਲ ਇੰਡੀਆ ਸਿੱਖ ਕਾਨਫਰੰਸ ਦੇ ਪ੍ਰਧਾਨ ਗੁਰਚਰਨ ਸਿੰਘ ਬੱਬਰ ਨੇ ਕੇਂਦਰ ਸਰਕਾਰ ਤੋਂ ਮੰਗ ਕੀਤੀ ਹੈ ਕਿ 1984 ਕਤਲੇਆਮ ਦੇ ਦੋਸ਼ੀ ਦਿੱਲੀ ਦੇ ਤਤਕਾਲੀਨ ਪੁਲਿਸ ਕਮਿਸ਼ਨਰ ਸੁਭਾਸ਼ ਟੰਡਨ ਸਮੇਤ ਦਿੱਲੀ ਪੁਲਿਸ ਦੇ ਸਾਰੇ ਤਤਕਾਲੀਨ ਅਪਰਾਧੀ ਐਸ.ਐਚ.ਓ., ਡੀ.ਐਸ.ਪੀ, ਡੀ.ਆਈ.ਜੀ ਅਤੇ ਆਈ.ਜੀ. ਸਮੇਤ ਪ੍ਰਮੁੱਖ ਦੋਸ਼ੀਆਂ ਨੂੰ ਗ੍ਰਿਫਤਾਰ ਕੀਤਾ ਜਾਵੇ। ਇਸਦੇ ਨਾਲ ਹੀ ਇਸ ਗੱਲ ਦੀ ਜਾਂਚ ਕਰਵਾਈ ਜਾਵੇ ਕਿ ਨਵੰਬਰ 84 ਵਿੱਚ ਮਾਰੇ ਗਏ ਸਿੱਖਾਂ ਦੀ ਲਾਸ਼ਾਂ ਦਾ ਦਿੱਲੀ ਪੁਲਿਸ ਨੇ ਕੀ ਕੀਤਾ ? ਹਜ਼ਾਰਾਂ ਲਾਸ਼ਾਂ ਨੂੰ ਕਿਸ ਤਰ੍ਹਾਂ ਚੁਕਵਾਇਆ ? ਉਨ੍ਹਾਂ ਲਾਸ਼ਾਂ ਦਾ ਅੰਤਿਮ ਸਸਕਾਰ ਕਿੱਥੇ ਕੀਤਾ ਗਿਆ ?, ਸਿੱਖਾਂ ਦੀਆਂ ਲਾਸ਼ਾਂ ਦੇ ਅੰਤਿਮ ਸਸਕਾਰ ਲਈ ਸਮੱਗਰੀ ਕਿਥੋਂ ਦੀ ਆਈ, ਸਿੱਖ ਧਾਰਮਕ ਮਰਿਆਦਾ ਦੇ ਮੁਤਾਬਕ ਲਾਸ਼ਾਂ ਦਾ ਅੰਤਿਮ ਸਸਕਾਰ ਕਰਦੇ ਸਮੇਂ ਦਿੱਲੀ ਪੁਲਿਸ ਨੇ ਉਕਤ ਮਾਰੇ ਗਏ ਵਿਅਕਤੀਆਂ ਦੀ ਧਾਰਮਕ ਪ੍ਰਕਿਰਿਆ ਕਿਵੇਂ ਕੀਤੀ ?, ਮਾਰੇ ਗਏ ਨਿਰਦੋਸ਼ ਸਿੱਖਾਂ ਦੀਆਂ ਲਾਸ਼ਾਂ ਨੂੰ ਕਿਹੜੇ ਕਿਹੜੇ ਮੁਰਦਾਘਰ ਵਿੱਚ ਰੱਖਿਆ ਸੀ ?, ਕਿਹੜੇ ਕਿਹੜੇ ਹਸਪਤਾਲ ਵਿੱਚ ਰੱਖਿਆ ਅਤੇ ਕਿਹੜੇ ਕਿਹੜੇ ਹਸਪਤਾਲਾਂ ਵਿੱਚ ਇਹਨਾਂ ਲਾਸ਼ਾਂ ਦਾ ਪੋਸਟਮਾਰਟਮ ਕੀਤਾ ਗਿਆ ਸੀ ? ਇਨ੍ਹਾਂ ਮਾਰੇ ਗਏ ਲੋਕਾਂ ਦੇ ਫ਼ੋਟੋ ਤੇ ਇਨ੍ਹਾਂ ਦਾ ਪੁਲਿਸ ਰਿਕਾਰਡ ਕਿੱਥੇ ਹੈ ? ਇਹਨਾਂ ਸਾਰੇ ਸਵਾਲਾਂ ਦੇ ਜਵਾਬ ਦਿੱਲੀ ਪੁਲਿਸ ਨੇ ਸਿੱਖ ਕੌਮ ਨੂੰ ਦੇਣੇ ਹਨ। ਉਨ੍ਹਾਂ ਦੋਸ਼ ਲਾਇਆ ਕਿ ਦਿੱਲੀ ਪੁਲਿਸ ਦੇ ਤਤਕਾਲੀਨ ਵੱਡੇ ਅਧਿਕਾਰੀਆਂ ਨੇ ਇਹ ਬਹੁਤ ਹੀ ਗੁਪਤ ਤੇ ਯੋਜਨਾਬਧ ਤਰੀਕੇ ਨਾਲ ਕੀਤਾ ਜਿਸ ਦੀ ਮਾਤਰ ਕਲਪਨਾ ਨਾਲ ਹੀ ਇਨਸਾਨ ਦੀ ਰੂਹ ਕੰਬ ਜਾਂਦੀ ਹੈ। ਕਿਉਂਕਿ ਰਾਤ ਦੇ ਹਨੇਰੇ ਵਿੱਚ ਹਜ਼ਾਰਾਂ ਲਾਸ਼ਾਂ ਨੂੰ ਵੱਖ ਵੱਖ ਥਾਵਾਂ ਤੋਂ ਇਕੱਠਾ ਕਰਕੇ ਦਿੱਲੀ ਦੇ ਆਸ ਪਾਸ ਦੇ ਜੰਗਲਾਂ ਅਤੇ ਅਰਾਵਲੀ ਦੀਆਂ ਪਹਾੜੀਆਂ ਵਿੱਚ ਬਹੁਤ ਜਾਲਿਮਾਨਾ ਤਰੀਕੇ ਨਾਲ ਲਿਜਾ ਕੇ ਦਿੱਲੀ ਪੁਲਿਸ ਨੇ ਪੈਟਰੋਲ ਡੀਜ਼ਲ ਤੇ ਕੈਮੀਕਲ ਪਾ ਕੇ ਲਾਸ਼ਾਂ ਨੂੰ ਸਾੜ ਦਿੱਤਾ, ਜਿਸਦੀ ਮਿਸਾਲ ਇਤਿਹਾਸ ਵਿੱਚ ਕਿਧਰੇ ਨਹੀਂ ਮਿਲਦੀ। ਇਸ ਮਾਮਲੇ ਵਿੱਚ ਦਿੱਲੀ ਪੁਲਿਸ ਦੁਆਰਾ ਕੀਤੀ ਜਾਂਚ ਵਿੱਚ ਦੋਸ਼ੀ ਪਾਏ ਗਏ ਪੁਲਿਸ ਅਧਿਕਾਰੀ ਦੀ ਸੂਚੀ ਦੱਸੀ ਗਈ ਹੈ। ਆਲ ਇੰਡੀਆ ਸਿੱਖ ਕਾਨਫਰੰਸ ਨੇ ਕੇਂਦਰ ਸਰਕਾਰ ਨੂੰ ਕਿਹਾ ਕਿ ਨਵੰਬਰ 1984 ਹਤਿਆਕਾਂਡ ਦੇ ਵਕਤ ਦਿੱਲੀ ਦੇ ਉਪ-ਰਾਜਪਾਲ ਪੀ.ਜੀ.ਗਵਈ, ਦਿੱਲੀ ਦੇ ਪੁਲਿਸ ਕਮਿਸ਼ਨਰ ਸੁਭਾਸ਼ ਟੰਡਨ ਅਤੇ ਭਾਰਤ ਸਰਕਾਰ ਦੇ ਗ੍ਰਹਿ ਸਕੱਤਰ ਐਮ.ਐਮ.ਕੇ ਵਲੀ ਇਸ ਹਤਿਆਕਾਂਡ ਨੂੰ ਅੰਜਾਮ ਦੇਣ ਵਾਲਿਆਂ ਵਿੱਚ ਪ੍ਰਮੁਖ ਸਨ, ਜਿਨ੍ਹਾਂ ਨੂੰ ਬਿਨਾ ਦੇਰੀ ਤੁਰੰਤ ਗ੍ਰਿਫਤਾਰ ਕੀਤਾ ਜਾਵੇ। ਆਲ ਇੰਡੀਆ ਸਿੱਖ ਕਾਨਫਰੰਸ ਨੇ ਦਿੱਲੀ ਦੇ ਸਾਬਕਾ ਮੁਖ ਮੰਤਰੀ ਅਰਵਿੰਦ ਕੇਜਰੀਵਾਲ ਦੀ ਭੂਮਿਕਾ ਨੂੰ ਜਨਤੰਤਰ ਦੀ ਜਿੱਤ ਦੱਸਿਆ।

– ਡਾ. ਜਗਮੇਲ ਸਿੰਘ ਭਾਠੂਆਂ

# ਹਰਿਵੱਲਭ ਦਾ ਸੰਗੀਤ ਮੇਲਾ

ਮੇਲੇ ਪੰਜਾਬੀ ਸਭਿਆਚਾਰ ਦਾ ਅਨਿਖੜਵਾਂ ਅੰਗ ਹਨ। ਪੰਜਾਬ ਗੁਰੂਆਂ, ਪੀਰਾਂ, ਅਵਤਾਰਾਂ ਤੇ ਰਿਸ਼ੀਆਂ ਮੁਨੀਆਂ ਦੀ ਧਰਤੀ ਹੈ। ਇਸ ਧਰਤੀ ਦਾ ਕੋਈ ਹੀ ਅਜਿਹਾ ਦਿਨ ਹੋਵੇਗਾ ਜਦ ਕਿਸੇ ਖਾਨਗਾਹ ਜਾਂ ਸਮਾਧ ਤੇ ਲੋਕਾਂ ਦਾ ਭਾਰੀ ਇਕੱਠ ਨਾ ਹੁੰਦਾ ਹੋਵੇ। ਮੇਲੇ ਲੋਕ ਕਲਾ ਦੀ ਉਪਜ ਅਤੇ ਇਸਦੇ ਵਿਕਾਸ ਲਈ ਵੀ ਸਹਾਈ ਹੁੰਦੇ ਹਨ। ਇਸ ਪੱਖੋਂ ਪੰਜਾਬ ਵਿਚ ਦੇਵੀ ਤਲਾਬ ਜਲੰਧਰ ਵਿਖੇ ਲੱਗਣ ਵਾਲਾ ਹਰਿਵੱਲਬ ਦਾ ਮੇਲਾ ਇਕ ਅਜਿਹਾ ਸੰਗੀਤ ਮੇਲਾ ਹੈ, ਜਿਸਦੀ ਪ੍ਰਸਿੱਧਤਾ ਪੰਜਾਬ ਤੱਕ ਹੀ ਨਹੀਂ ਸਗੋਂ ਹਿੰਦੁਸਤਾਨ ਪੱਧਰ ਦੀ ਹੈ। ਹੋਰਨਾਂ ਮੇਲਿਆਂ ਨਾਲੋਂ ਇਸਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਇਹ ਪੂਰੀ ਤਰ੍ਹਾਂ ਸੰਗੀਤ ਨੂੰ ਸਮਰਪਿਤ ਹੈ। ਸ਼ਾਸਤਰੀ ਸੰਗੀਤ ਨੂੰ ਲੋਕ-ਪ੍ਰਿਅ ਬਣਾਉਣ ਵਾਲੇ ਇਸ ਮੇਲੇ ਦਾ ਭਾਰਤੀ ਸੰਗੀਤ ਦੇ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਹੈ। ਭਾਰਤ ਵਿਚ ਸ਼ਾਸਤਰੀ ਸੰਗੀਤ ਦੇ ਪ੍ਰਚਾਰ-ਪ੍ਰਸਾਰ ਲਈ ਇਸ ਕਿਸਮ ਦੇ ਹੋਰ ਵੀ ਕਈ ਸਮਾਰੋਹ ਹਰ ਸਾਲ ਆਯੋਜਿਤ ਹੁੰਦੇ ਹਨ, ਜਿਵੇਂ ਕਿ ਤਾਨਸੈਨ ਸੰਗੀਤ ਸਮਾਰੋਹ ਗਵਾਲੀਅਰ ਵਿਖੇ ਹਰੀਦਾਸ ਸੰਗੀਤ ਸੰਮੇਲਨ ਬ੍ਰਿੰਦਾਵਨ, ਧਰੁਪਦ ਸੰਮੇਲਨ ਵਾਰਾਣਸੀ, ਵਿਸ਼ਨੂੰ ਦਿਗੰਬਰ ਜਯੰਤੀ ਦਿੱਲੀ, ਭਾਸ਼ਕਰ ਰਾਓ ਸੰਗੀਤ ਸੰਮੇਲਨ ਪ੍ਰਾਚੀਨ ਕਲਾ ਕੇਂਦਰ ਚੰਡੀਗੜ੍ਹ ਆਦਿ। ਇਸੇ ਤਰ੍ਹਾਂ ਪੂਨਾ, ਮੁੰਬਈ, ਕੋਲਕਾਤਾ ਆਦਿ ਮਹਾਨਗਰਾਂ ਵਿਚ ਵੀ ਅਜਿਹੇ ਮੇਲਿਆਂ ਦਾ ਆਯੋਜਨ ਹੁੰਦਾ ਰਹਿੰਦਾ ਹੈ। ਪੰਜਾਬ ਦਾ ਹਰਿਵੱਲਭ ਮੇਲਾ ਉਨੀਵੀਂ ਸਦੀ ਦੇ ਅਖੀਰ ਵਿਚ ਸੁਆਮੀ ਹਰਿਵੱਲਭ ਗਿਰੀ ਦੁਆਰਾ ਆਰੰਭ ਕੀਤਾ ਗਿਆ। ਸ਼ੁਆਮੀ ਹਰਿਵੱਲਭ ਜੀ ਦਾ ਜਨਮ ਜਿਲਾ ਹੁਸਿਆਰਪੁਰ ਦੇ ਉਸ ਇਤਿਹਾਸਕ ਪਿੰਡ ਬਜਵਾੜਾ ਵਿਖੇ ਹੋਇਆ, ਜੋ ਭਾਰਤ ਦੇ ਮਹਾਨ ਗਾਇਕ ਬੈਜੂ ਬਾਵਰਾ ਦੀ ਵੀ ਜਨਮ ਭੂਮੀ ਵਜੋਂ ਵੀ ਜਾਣਿਆ ਜਾਂਦਾ ਹੈ। ਬਚਪਨ ਵਿਚ ਹੋਈ ਮਾਤਾ-ਪਿਤਾ ਜੀ ਦੀ ਮੌਤ ਨੇ ਆਪ (ਹਰੀਵੱਲਭ) ਨੂੰ ਬੇਸਹਾਰਾ ਅਤੇ ਬੈਰਾਗੀ ਸੁਭਾਅ ਦਾ ਬਣਾ ਦਿੱਤਾ। ਇਨ੍ਹਾਂ ਦੇ ਮਾਮਾ ਜਵੰਦ ਲਾਲ ਆਪ ਨੂੰ ਜਲੰਧਰ ਆਪਣੇ ਪਾਸ ਲੈ ਗਏ, ਪਰੰਤੂ ਇੱਥੇ ਆਪ ਦਾ ਮਨ ਸੰਸਾਰਿਕ ਬੰਧਨਾਂ ਤੋਂ ਮੁਕਤੀ ਲਈ ਉਸ ਮਾਰਗ ਦੀ ਖੋਜ ਵਿਚ ਲੱਗ ਗਿਆ, ਜਿਸ ਮਾਰਗ ਤੇ ਚਲਦਿਆਂ ਜੀਵਨ ਦੇ ਸੱਚ ਨੂੰ ਜਾਣਿਆ ਜਾ ਸਕਦਾ ਹੈ। ਅਜਿਹੇ ਸਮੇ ਆਪਣੀ ਰੂਹ ਦੀ ਭਟਕਣ ਨੂੰ ਸ਼ਾਂਤ ਕਰਨ ਲਈ ਆਪ ਨੇ ਸੰਗੀਤ ਸਿਖਣ ਦਾ ਮਨ ਬਣਾ ਲਿਆ ਅਤੇ ਜਵਾਨੀ ਦੀ ਉਮਰੇ ਪੰਡਿਤ ਦੂਨੀ ਚੰਦ ਪਾਸੋਂ ਸੰਗੀਤ ਦੀ ਸਿਖਿਆ ਆਰੰਭ ਕੀਤੀ। ਇਕ ਵਾਰੀ ਜਦ ਆਪ ਨੂੰ ਦੇਵੀ ਤਲਾਬ ਜਲੰਧਰ ਦੇ ਧਾਰਮਿਕ ਅਸ਼ਥਾਨ ਤੇ ਬਾਬਾ ਹੇਮਗਿਰੀ ਦੀ ਗੱਦੀ ਦੇ ਮਹੰਤ ਸੁਆਮੀ ਤੁਲਜਾਗਿਰੀ ਦਾ ਵਿਸਮਾਦੀ ਸੰਗੀਤ ਧਰੁਪਦ ਸ਼ੈਲੀ ਵਿਚ ਸੁਣਨ ਦਾ ਮੌਕਾ ਮਿਲਿਆ, ਤਾਂ ਹਰੀਵੱਲਬ ਉਪਰ ਇਸਦਾ ਅਜਿਹਾ ਅਸਰ ਹੋਇਆ ਕਿ ਸੱਚ ਦੀ ਖੋਜ ਲਈ ਉਨ੍ਹਾਂ ਸ਼ੁਆਮੀ ਤੁਲਜਾਗਿਰੀ ਨੂੰ ਆਪਣਾ ਆਪਾ ਪੂਰੀ ਤਰਾਂ ਸਮਰਪਿਤ ਕਰ ਦਿਤਾ, ਅਤੇ ਸੰਨਿਆਸ ਗ੍ਰਹਿਣ ਕਰਕੇ ਇਸੇ ਅਸ਼ਥਾਨ ਨੂੰ ਆਪਣਾ ਨਿਵਾਸ ਅਸਥਾਨ ਬਣਾ ਲਿਆ। ਇਸ ਸਮੇ ਤੱਕ ਦੇਵੀ ਤਲਾਬ ਰੂਹਾਨੀਅਤ ਅਤੇ ਭਗਤੀ ਸੰਗੀਤ ਦਾ ਪ੍ਰਮੁਖ ਕੇਂਦਰ ਬਣ ਚੁਕਾ ਸੀ। ਸੰਨ ੧੮੭੪ ਈ. ਵਿੱਚ ਸੁਆਮੀ ਤੁਲਜਾਗਿਰੀ ਜੀ ਦੇ ਦੇਹਾਂਤ ਤੋਂ ਪਿੱਛੋ ਇਸ ਪਵਿਤਰ ਅਸਥਾਨ ਦੇ ਮਹੰਤ ਬਣੇ ਬਾਬਾ ਹਰੀਵੱਲਬ ਜੀ ਨੇ ਆਪਣੇ ਗੁਰੂ ਸੁਆਮੀ ਤੁਲਜਾਗਿਰੀ ਜੀ ਦੀ ਯਾਦ ਵਿਚ ਸੰਨ ੧੮੭੫ ਈ ਤੋਂ ਹਰ ਸ਼ਾਲ ਵਿਸਾਲ ਸਮਾਗਮ ਮਨਾਉਣ ਦੀ ਪਰੰਪਰਾ ਸੁਰੂ ਕੀਤੀ, ਜਿਸ ਵਿਚ ਦੂਰ ਦੂਰ ਤੋਂ ਸਾਧੂ ਮਹਾਤਮਾ ਪਹੁੰਚ ਕੇ ਲਗਾਤਾਰ ਕਈ ਕਈ ਦਿਨ ਪ੍ਰਭੂ ਗੁਣਾਂ ਦਾ ਗਾਇਨ ਕਰਦੇ ਅਤੇ ਖੁਦ ਸੁਆਮੀ ਹਰਿਵੱਲਭ ਜੀ ਵੀ ਧਰੁਪਦ ਸ਼ੈਲੀ ਵਿਚ ਅਲੌਕਿਕ ਅਤੇ ਭਗਤੀ-ਰਸ ਦੇ ਮਧੁਰ ਭਜਨ ਗਾਇਨ ਕਰਦੇ। ਰਾਗ ਹਿੰਦੋਲ ਅਤੇ ਰਾਗ ਮਲਹਾਰ ਵਿਚ ਆਪ ਦੇ ਗਾਏ ਪ੍ਰਸਿੱਧ ਭਜਨਾਂ ਦੇ ਬੋਲ ਹਨ-ਹੇ ਤੂ ਹੀ ਆਦਿ ਅੰਤਿ ਅਤੇ ਤਾ ਮੋਰਬਾ ਬਰਸੇ ਆਦਿ। ਸੁਆਮੀ ਹਰਿਵੱਲਭ ਜੀ ਦੁਆਰਾ ਆਰੰਭ ਕੀਤੇ ਇਸ ਸਮਾਗਮ ਦਾ ਮੁਖ ਪ੍ਰਯੋਜਨ ਭਗਤੀ ਅਤੇ ਸ਼ਕਤੀ ਦੇ ਸ੍ਰੋਤ ਭਾਰਤੀ ਸ਼ਾਸਤਰੀ ਸੰਗੀਤ ਦੀ ਸਾਂਭ ਸੰਭਾਲ ਅਤੇ ਪ੍ਰਚਾਰ-ਪ੍ਰਸਾਰ ਕਰਨਾ ਸੀ। ਪੰਜਾਬ ਅਤੇ ਭਾਰਤ ਦੇ ਪ੍ਰਸਿੱਧ ਸ਼ਾਸਤਰੀ ਸੰਗੀਤਕਾਰ ਵੀ ਇਸ ਵਿਚ ਵਧ ਚੜਕੇ ਹਿੱਸਾ ਲੈਣ ਲ'ਗ ਪਏ।ਇਸ ਸੰਬੰਧ ਵਿਚ ਪੰਡਿਤ ਵਿਸ਼ਨੂੰ ਦਿਗੰਬਰ,ਸਰਵ ਸ੍ਰੀ ਭਾਸ਼ਕਰ ਰਾਓ, ਰਾਮਕ੍ਰਿਸ਼ਨ ਸ਼ੰਕਰ, ਪੰਡਿਤ ਬਾਲਾ ਗੁਰੂ, ਪੰਡਿਤ ਓਂਕਾਰ ਨਾਥ ਠਾਕੁਰ, ਸ੍ਰੀ ਮੁਹੰਮਦ ਖਾਂ ਸਾਰੰਗੀਆ, ਬੜੇ ਗੁਲਾਮ ਅਲੀ ਖਾਂ, ਇਮਦਾਦ ਖਾਂ ਪੰਡਿਤ ਰਵੀ ਸ਼ੰਕਰ, ਉਸਤਾਦ ਵਿਲਾਇਤ ਹੁਸ਼ੈਨ ਖਾਂ, ਉਸਤਾਦ ਅਬਦੁਲ ਖਾਂ, ਉਸਤਾਦ ਅਬਦੁਲ ਅਜੀਜ ਖਾਂ, ਪੰਡਿਤ ਗੁਜਰ ਰਾਮ ਬਾਸੁਦੇਵ ਅਤੇ ਉਸਤਾਦ ਮਲੰਗ ਖਾਂ, ਦਿਲੀਪ ਚੰਦਰ ਆਦਿ ਹੋਰ ਵੀ ਅਨੇਕ ਨਾਂ ਵਿਸ਼ੇਸ਼ ਵਰਨਣਯੋਗ ਹਨ।

ਸੁਆਮੀ ਹਰੀਵੱਲਭ ਜੀ ਦੇ ਸਮਾਧੀ ਲੀਨ (੧੮੯੫ ਈ.) ਉਪਰੰਤ ਉਨ੍ਹਾਂ ਦੇ ਸ਼ਿਸ਼ ਪੰਡਿਤ ਤੋਲੇ ਰਾਮ ਜੀ ਨੇ ਇਸ ਸਮਾਗਮ ਨੂੰ ਜਾਰੀ ਰੱਖਿਆ। ਉਨ੍ਹਾਂ ਨੇ ਇਸ ਸੰਗੀਤ ਸ਼ੰਮੇਲਨ ਦੇ ਪ੍ਰਚਾਰ ਲਈ ਸਮੁੱਚੇ ਭਾਰਤ ਵਿਚ ਦੂਰ ਦੁਰਾਡੇ ਬੇਠੇ ਸੰਗੀਤਕਾਰਾਂ ਨੂੰ ਨਿੱਜੀ ਤੌਰ ਤੇ ਮਿਲਕੇ, ਇਸ ਸਮਾਗਮ ਵਿਚ ਸ਼ਮੂਲੀਅਤ ਲਈ ਬੇਨਤੀ ਕੀਤੀ। ਅਜੋਕੇ ਦੌਰ ਦੇ ਪ੍ਰਸਿੱਧ ਸੰਗੀਤਾਚਾਰੀਆ ਡਾ ਗੁਰਨਾਮ ਸਿੰਘ (ਪੰਜਾਬੀ ਯੂਨੀਵਰਸਿਟੀ, ਪਟਿਆਲਾ) ਦਾ ਕਥਨ ਹੈ ਕਿ "ਇਸ ਜ਼ਮਾਨੇ ਵਿਚ ਸਾਰੇ ਗਾਇਕ, ਵਾਦਕ ਬਗੈਰ ਕਿਸੇ ਧੰਨ ਰਾਸੀ ਦੇ ਇਸ ਅਸਥਾਨ ਤੇ ਆਪਣੀ ਸ਼ਰਧਾ ਭਾਵਨਾ ਨਾਲ ਆਪਣੀ ਕਲਾ ਦੇ ਜੌਹਰ ਵਿਖਾਇਆ ਕਰਦੇ ਸਨ। ਉਚ ਕੋਟੀ ਦੇ ਸ਼ਾਸਤਰੀ ਗਾਇਕ ਪੰਡਿਤ ਵਿਸ਼ਨੂੰ ਦਿਗੰਬਰ ਜੀ ਇਸ ਸੰਗੀਤ ਮੇਲੇ ਚ ਸ਼ਮੂਲੀਅਤ ਵੀ ਕਰਦੇ ਅਤੇ ਮਾਇਆ ਵੀ ਦੇ ਕੇ ਜਾਂਦੇ। ਪੰਡਿਤ ਜੀ ਦਾ ਵਿਚਾਰ ਸੀ ਕਿ ਇਹ ਜਗ੍ਹਾਂ ਲੇਨੇ ਕੀ ਨਹੀਂ ਦੇਨੇ ਕੀ ਹੈ, ਯਹਾਂ ਕਾ ਤੋ ਆਸ਼ੀਰਵਾਦ ਹੀ ਕਾਫੀ ਹੈ"

ਪੰਡਿਤ ਤੋਲੇ ਰਾਮ ਜੀ ਦੇ ਦੇਹਾਂਤ (੧੯੩੯ਈ) ਉਪਰੰਤ ਉਨ੍ਹਾਂ ਦੇ ਸ਼ਿਸ਼ ਪੰਡਿਤ ਦਵਾਰਕਾ ਦਾਸ ਜੀ ਨੇ ਬਾਬਾ ਹਰੀਵੱਲਬ ਸੰਗੀਤ ਮਹਾਂਸਭਾ ਟਰੱਸਟ ਦੀ ਸਥਾਪਨਾ ਕਰਕੇ ਬੜੀ ਹੀ ਸੁਹਿਰਦਤਾ ਨਾਲ ਸੰਗੀਤ ਸ਼ੰਮੇਲਨ ਜਾਰੀ ਰੱਖਣ ਦੀ ਮਹਾਨ ਪਰੰਪਰਾ ਨੂੰ ਹੋਰ ਅੱਗੇ ਵਧਾਇਆ। ਦਸੰਬਰ ਦੇ ਅਖੀਰ ਚ ਕਈ ਦਿਨ ਤੱਕ ਜਾਰੀ ਰਹਿਣ ਵਾਲੇ ਇਸ ਮੇਲੇ ਦਾ ਸੰਗੀਤ ਪ੍ਰੇਮੀਆਂ ਨੂੰ ਬੇਸਬਰੀ ਨਾਲ ਇੰਤਜ਼ਾਰ ਰਹਿੰਦਾ ਹੈ। ਇਸ ਮੌਕੇ ਨਵੇਂ ਉਭਰਦੇ ਨੌਜਵਾਨ ਕਲਾਕਾਰਾਂ ਨੂੰ ਉਨ੍ਹਾਂ ਦੀ ਯੋਗਤਾ ਅਨੁਸਾਰ ਪਰਖ ਪੜਚੋਲ ਕਰਕੇ ਸਨਮਾਨਿਤ ਕੀਤਾ ਜਾਂਦਾ ਹੈ ਅਤੇ ਭਵਿੱਖ ਵਿੱਚ ਸੰਗੀਤ ਸਾਧਨਾ ਲਈ ਉਤਸਾਹਿਤ ਤੇ ਪ੍ਰੇਰਿਤ ਕੀਤਾ ਜਾਂਦਾ ਹੈ। ਅੱਜ ਪੰਜਾਬ ਸਰਕਾਰ ਦਾ ਫਰਜ਼ ਬਣਦਾ ਹੈ ਕਿ ਵਰਲਡ ਕਬੱਡੀ ਕੱਪ ਵਾਂਗ ਵਿਰਸੇ ਦੀ ਸੰਭਾਲ ਵਾਲੇ ਹਰੀਵੱਲਭ ਸੰਗੀਤ ਮੇਲੇ ਪ੍ਰਤੀ ਵੀ ਆਰਥਿਕ ਪੱਖੋਂ ਆਪਣੀ ਬਣਦੀ ਜੁੰਮੇਵਾਰੀ ਨਿਭਾਵੇ। ਕਿਉਂ ਜੋ ਸੰਤ ਗਾਇਕ ਸ੍ਰੀ ਹਰਿਵੱਲਭ ਜੀ ਵਲੋਂ ਆਰੰਭ ਇਸ ਮੇਲੇ ਦਾ ਮੁਖ ਪ੍ਰਯੋਜਨ ਪਰੰਪਰਾ, ਸੱਭਿਆਚਾਰ ਅਤੇ ਸੰਸਕ੍ਰਿਤੀ ਦੀ ਸੰਭਾਲ ਹੈ।

# ਸਤਿਗੁਰੂ ਰਾਮ ਸਿੰਘ ਜੀ ਦੇ 199ਵੇਂ ਜਨਮ ਦਿਹਾੜੇ ਨੂੰ ਬਸੰਤ ਪੰਚਮੀ ਮੇਲੇ ਦੇ ਰੂਪ ਵਿੱਚ ਮਨਾਇਆ ਗਿਆ

ਨਵੀਂ ਦਿੱਲੀ - ਦਿੱਲੀ ਅਤੇ ਨਾਲ ਲਗਦੇ ਇਲਾਕਿਆਂ ਦੀ ਨਾਮਧਾਰੀ ਸੰਗਤ ਵੱਲੋਂ ਕੂਕਾ ਅੰਦੋਲਨ ਦੇ ਸਿਰਜਕ, ਅੰਗਰੇਜ਼ੀ ਸਾਮਰਾਜ ਵਿਰੁੱਧ ਸੁਤੰਤਰਤਾ ਸੰਗ੍ਰਾਮ ਲਈ ਪਹਿਲਾ ਅਸਹਿਯੋਗ, ਅਹਿੰਸਕ ਅਤੇ ਸੁਦੇਸ਼ੀ ਅੰਦੋਲਨ ਚਲਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ 199ਵੇਂ ਜਨਮ ਦਿਹਾੜੇ ਨੂੰ ਬਸੰਤ ਪੰਚਮੀ ਮੇਲੇ ਦੇ ਰੂਪ ਵਿੱਚ ਮਨਾਉਂਦਿਆਂ ਨਾਮਧਾਰੀ ਸਤਿਗੁਰੂ ਉਦੈ ਸਿੰਘ ਜੀ ਨੇ ਪ੍ਰਵਚਨ ਕੀਤੇ ਕਿ "ਏਕਤਾ ਅਸੂਲਾਂ ਦੀ ਹੁੰਦੀ ਹੈ, ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਮਰਜੀਵੜਿਆਂ ਨੇ ਅੰਗਰੇਜ਼ਾਂ ਨਾਲ ਏਕਤਾ ਨਹੀਂ ਸੀ ਕੀਤੀ, ਉਨ੍ਹਾਂ ਅਸੂਲਾਂ ਨਾਲ ਏਕਤਾ ਕੀਤੀ ਸੀ।" ਨਾਮਧਾਰੀ ਪੰਥ ਵਿੱਚ ਸਿੱਖੀ ਦੇ ਸੰਦਰਭ ਵਿੱਚ ਆਪ ਨੇ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦਾ ਉਹ ਸਮਾਂ ਸੀ ਜਦੋਂ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸਿੱਖੀ ਦਾ ਪਤਨ ਹੋ ਚੁਕਿਆ ਸੀ। ਸਤਿਗੁਰੂ ਰਾਮ ਸਿੰਘ ਜੀ ਨੂੰ ਸਿੱਖੀ ਕਾਇਮ ਕਰਨ ਵਾਸਤੇ ਕੇਵਲ ਢਾਈ ਸਿੱਖ ਹੀ ਮਿਲੇ ਸਨ ਪਰ ਇਸ ਸੰਤ ਖਾਲਸੇ ਦੀ ਗਿਣਤੀ ਇਤਿਹਾਸ ਵਿੱਚ 7 ਲੱਖ ਤੱਕ ਦਰਜ਼ ਹੋ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਯੁਗ ਪਲਟਾ ਦਿੱਤਾ। ਉਨ੍ਹਾਂ ਅਜਿਹੇ ਸਿੱਖ ਪੈਦਾ ਕਰ ਦਿੱਤੇ, ਜਿਨ੍ਹਾਂ ਅੰਗਰੇਜ਼ ਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਸਤਿਗੁਰੂ ਰਾਮ ਸਿੰਘ ਨੇ ਜਿਹੜੀਆਂ ਲਾਵਾਂ ਪੜ੍ਹਕੇ ਸ਼ਾਦੀਆਂ ਦਾ ਰੂਪ ਕਾਇਮ ਕੀਤਾ, ਉਸਦੀ ਕੋਈ ਕਾਟ ਨਹੀਂ ਹੈ। ਬਾਲ ਵਿਆਹ ਬੰਦ ਕੀਤੇ। ਗਲਤ ਰੀਤੀ ਰਿਵਾਜ ਹਟਾਏ। ਸੋ ਆਓ, ਸਤਿਗੁਰੂ ਜਗਜੀਤ ਸਿੰਘ ਜੀ ਦੇ ਉਨ੍ਹਾਂ ਬਚਨਾਂ ਨੂੰ ਮੰਨੀਏ ਕਿ ਜੀਵਨ ਸੁਖਾਲਾ ਕਰਨ ਵਾਸਤੇ ਅਸੀਂ ਭਾਰਤੀ ਸੰਸਕ੍ਰਿਤੀ ਨੂੰ ਅਪਣਾ ਲਈਏ।"

ਸਮਾਗਮ ਦਾ ਅਰੰਭ ਅਧਿਆਤਮਕ ਪ੍ਰੋਗਰਾਮ ਨਾਲ ਹੋਇਆ। ਸ੍ਰੀ ਭੈਣੀ ਸਾਹਿਬ ਤੋਂ ਉਚੇਚੇ ਪੁੱਜੇ ਸੰਤ ਹਰਬੰਸ ਸਿੰਘ ਘੁਲਾ ਜੀ ਦੇ ਜਥੇ ਨੇ ਸ਼ਾਸਤਰੀ ਧੁਨਾਂ ਨਾਲ ਸ਼ਬਦ ਗਾਇਣ ਕੀਤਾ : "ਭੂਲੇ ਮਾਰਗ ਜਿਨ ਹੈ ਬਤਾਇਆ ਐਸਾ ਗੁਰ ਵਡਭਾਗੀ ਪਾਇਆ....।" ਰਾਗ ਬਸੰਤ ਵਿੱਚ ਦੂਸਰੇ ਸ਼ਬਦ "ਮਨ ਚਾਓ ਭਇਆ ਪ੍ਰਭ ਆਗਮ ਸੁਣਿਆ....।" ਦਾ ਗਾਇਣ ਕਰਦਿਆਂ ਘੁਲਾ ਜੀ ਨੇ ਸੁਰ ਲਗਾਏ ਤਾਂ ਬਹਾਰ ਸਾਹਮਣੇ ਆ ਖੜ੍ਹੀ ਹੋ ਗਈ। ਜਿਤਨਾ ਦਿਲਰੁਬਾ 'ਤੇ ਤਰਾਨਾ ਵਜ ਰਿਹਾ ਸੀ, ਉਤਨਾ ਹੀ ਨਿਖਰ ਕੇ ਆ ਰਿਹਾ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸੇਵਕ ਰਹੇ ਵਿਦਵਾਨ ਸੰਤ ਹਰਪਾਲ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ 'ਤੇ ਪੰਛੀ ਝਾਤ ਪਾਈ। ਆਪ ਨੇ ਦੱਸਿਆ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਸਰਬ ਧਰਮ ਸਿੱਖੀ ਕਾਇਮ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਸ਼ੁੱਧ ਰੂਪ ਵਿੱਚ ਸਿੱਖ ਰਾਜ ਕਾਇਮ ਕੀਤਾ। ਸਤਿਗੁਰੂ ਰਾਮ ਸਿੰਘ ਨੇ ਵਿਸਾਖੀ ਵਾਲੇ ਦਿਨ ਸੰਤ ਖਾਲਸਾ ਰਾਜ ਕਾਇਮ ਕੀਤਾ। ਦੇਸ਼ ਦੀ ਆਜ਼ਾਦੀ ਸੰਗਰਾਮ ਦੀ ਗੱਲ ਕਰਦਿਆਂ ਆਪ ਨੇ ਦੱਸਿਆ ਕਿ ਜਿਹੜੇ ਅੰਗਰੇਜ਼ ਦੇ ਵਫ਼ਾਦਾਰ ਸਨ, ਉਨ੍ਹਾਂ ਵਿਚੋਂ ਹੀ ਕੁਝ ਸਤਿਗੁਰੂ ਰਾਮ ਸਿੰਘ ਜੀ ਦੇ ਨਜ਼ਦੀਕ ਦੇ ਸਿੱਖ ਬਣੇ, ਜਿਨ੍ਹਾਂ ਸ਼ਹੀਦੀਆਂ ਵੀ ਦਿੱਤੀਆਂ।

ਦਿੱਲੀ ਸਿੱਖ ਗੁਰਦੂਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਅਤੇ ਦਿੱਲੀ ਵਿਧਾਨ ਸਭਾ ਦੇ ਮੈਂਬਰ ਸ੍ਰ. ਮਨਜਿੰਦਰ ਸਿੰਘ ਸਿਰਸਾ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ "ਨਾਮਧਾਰੀ ਸਿੱਖੀ ਵਿਰਸੇ ਨੂੰ ਅੱਗੇ ਲੈ ਕੇ ਚਲ ਰਹੇ ਹਨ। ਅੱਜ ਇਸ ਦੇਸ਼ ਦੀ ਆਜ਼ਾਦੀ ਦਾ ਜੇ ਸਭ ਤੋਂ ਵਧ ਸ਼ਰੇਅ ਜਾਂਦਾ ਹੈ ਤਾਂ ਉਹ ਸਤਿਗੁਰੂ ਰਾਮ ਸਿੰਘ ਨੂੰ ਜਾਂਦਾ ਹੈ। ਇਹ ਸੱਚ ਹੈ ਕਿ ਜਿਸ ਤਰਜ਼ 'ਤੇ ਸਾਨੂੰ ਉਨ੍ਹਾਂ ਦੀ ਸਖਸ਼ੀਅਤ ਨੂੰ ਉਭਾਰਨਾ ਚਾਹੀਦਾ ਸੀ, ਉਸ ਤਰਜ਼ 'ਤੇ ਅਸੀਂ ਨਾਕਾਮਯਾਬ ਰਹੇ ਹਾਂ। ਅਗਰ ਦੇਸ਼ ਦੀ ਆਜ਼ਾਦੀ ਵਾਸਤੇ ਹੱਸ ਹੱਸ ਕੇ ਕੁਰਬਾਨੀਆਂ ਦਿੱਤੀਆਂ ਤਾਂ ਉਹ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸਿੱਖਾਂ ਦੀਆਂ ਸਨ। ਮੈਂ ਮਾਵਾਂ ਨੂੰ ਵੀ ਵਧਾਈ ਦਿੰਦਾ ਹੈ ਜੋ ਉਨ੍ਹਾਂ ਬੱਚਿਆਂ 'ਚ ਸਿੱਖੀ ਸਰੂਪ ਕਾਇਮ ਰੱਖਿਆ ਹੈ। ਮੈਂ ਇਲਾਕੇ ਦੀ ਸਿੱਖ ਸੰਗਤ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਤਿਗੁਰੂ ਰਾਮ ਸਿੰਘ ਦੇ ਜਨਮ ਦਿਹਾੜੇ ਦੀ ਸਤਿਗੁਰੂ ਉਦੈ ਸਿੰਘ ਜੀ ਨੂੰ ਅਤੇ ਸੰਗਤ ਨੂੰ ਵਧਾਈ ਦਿੰਦਾ ਹਾਂ।"

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸ੍ਰ. ਹਰਵਿੰਦਰ ਸਿੰਘ ਸਰਨਾ ਨੇ ਕਿਹਾ ਕਿ "ਨਾਮਧਾਰੀ ਸਿੱਖਾਂ ਤੋਂ ਗੁਰਮਤ ਗਾਡੀ ਰਾਹ ਖੱਟ ਕੇ ਜਾਇਆ ਜਾ ਸਕਦਾ ਹੈ। ਇਹ ਦਸਮ ਪਾਤਸ਼ਾਹ ਦੇ ਅਸੂਲਾਂ 'ਤੇ ਚਲਣ ਵਾਲੇ ਹਨ। ਇਹਨਾਂ ਸਤਿਗੁਰੂ ਰਾਮ ਸਿੰਘ ਨੂੰ ਯਾਦ ਰੱਖਦਿਆਂ ਆਪਣਾ ਵਿਰਸਾ ਸੰਭਾਲ ਕੇ ਰੱਖਿਆ ਹੈ, ਅਸੀਂ ਆਪਣਾ ਵਿਰਸਾ ਸੰਭਾਲ ਕੇ ਨਹੀਂ ਰੱਖ ਸਕੇ।"

ਦਿੱਲੀ ਵਿਧਾਨ ਸਭਾ ਦੇ ਵਿਧਾਇਕ ਸ੍ਰੀ ਸੁਭਾਸ਼ ਸਚਦੇਵਾ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ ਮੈਂ ਧੰਨਵਾਦੀ ਹਾਂ ਹਰਪਾਲ ਸਿੰਘ ਸੇਵਕ ਦਾ ਜੋ ਉਨ੍ਹਾਂ ਸਾਨੂੰ ਨਾਮਧਾਰੀ ਇਤਿਹਾਸ ਤੋਂ ਜਾਣੂ ਕਰਾਇਆ। ਅਜਿਹੇ ਕਾਰਜਕ੍ਰਮ ਚਲਦੇ ਰਹਿਣੇ ਚਾਹੀਦੇ ਹਨ। ਅਸੀਂ ਗੁਰੂ ਮਹਾਰਾਜ ਦੇ ਪੂਰਨਿਆਂ 'ਤੇ ਚਲੀਏ ਤਾਂ ਦੇਸ਼ ਮਹਾਨ ਭਾਰਤ ਫੇਰ ਬਣ ਸਕਦਾ ਹੈ।

ਪੱਛਮੀ ਦਿੱਲੀ ਵਿਖੇ ਬਹੁਤ ਸੁੰਦਰ ਢੰਗ ਨਾਲ ਸਜਾਏ ਵਿਸ਼ਾਲ ਪੰਡਾਲ ਵਿੱਚ ਦੋ ਦਿਨਾਂ ਦੇ ਇਸ ਸੰਮੇਲਨ ਵਿੱਚ ਅਧਿਆਤਮਕ ਸ਼ਬਦ ਕੀਰਤਨ ਤੋਂ ਇਲਾਵਾ ਦੇਸ਼ ਆਜ਼ਾਦੀ ਅਤੇ ਕੌਮ ਨੂੰ ਸਮਰਪਿਤ ਕਵਿਤਾਵਾਂ ਵੀ ਪੇਸ਼ ਕੀਤੀਆਂ ਗਈਆਂ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਪ੍ਰਚਲਤ ਸਮੂਹਕ ਅਨੰਦ ਕਾਰਜਾਂ ਦੀ ਸਾਦਾ ਰਸਮ ਅਨੁਸਾਰ ਇਕ ਜੋੜੇ ਦਾ ਅਨੰਦ ਕਾਰਜ (ਵਿਆਹ) ਵੀ ਕਰਵਾਇਆ ਗਿਆ। ਭਾਰੀ ਗਿਣਤੀ ਵਿੱਚ ਦਿੱਲੀ ਅਤੇ ਐਨ.ਸੀ.ਆਰ. ਤੋਂ ਸੰਗਤ ਪੁੱਜੀ ਜਿਸ ਵਿੱਚ ਕਈ ਪਤਵੰਤੇ ਸਜਣ ਵੀ ਸਨ। ਮੁਖੀਆਂ ਦਾ ਮਾਣ ਸਤਿਕਾਰ ਸਤਿਗੁਰੂ ਜੀ ਦੇ ਕਰ ਕੰਵਲਾਂ ਦੁਆਰਾ ਗਲੇ 'ਚ ਨਾਮਧਾਰੀ ਮਾਲਾ ਤੇ ਦੁਸ਼ਾਲਾ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਦਾ ਸਰੂਪ ਮੋਮੈਂਟੋ ਭੇਟ ਕਰਕੇ ਕੀਤਾ ਗਿਆ।

## ਸੋਹਣੀ ਆਈ ਏ ਬਸੰਤ

ਪਤਝੜ ਗਈ ਸੋਹਣੀ ਆਈ ਏ ਬਸੰਤ
ਖੁਸ਼ੀਆਂ ਦੇ ਵਿੱਚ ਨੱਚ ਉਠੇ ਜੀਵ ਜੰਤ
ਬਾਗਾਂ ਵਿੱਚ ਖੇੜਾ ਆਇਆ ਫੁੱਲਾਂ 'ਤੇ ਨਿਖਾਰ ਏ
ਕਰੂੰਬਲਾਂ ਵੀ ਮੂੰਹ ਖੋਲ੍ਹੇ ਖਿੜੀ ਗੁਲਜ਼ਾਰ ਏ
ਸਰਸਵਤੀ ਦੇਵੀ ਦਾ ਨਾਲੋ ਨਾਲ ਹੋਇਆ ਆਗਮਨ
ਮਿੱਠੀ ਮਿੱਠੀ ਰੁੱਤ ਵਿੱਚ ਠੁਮਕ ਉਠਿਆ ਬਾਲਪਨ
ਸਰਦੀ ਦਾ ਡਰ ਮੁਕਾ ਗਰਮੀ ਨਾ ਨਹੀਂ ਡਰ
ਪੰਛੀ ਵੀ ਚਹਿਕੇ ਨੇ ਅਸਮਾਨਾਂ 'ਚ ਉਡਾਰੀ ਭਰ
ਪੀਲੀ-ਪੀਲੀ ਸਰੋਂ ਵੇਖੋ ਖੇਤਾਂ 'ਚ ਮਹਿਕਾਂ ਮਾਰੇ
ਬਾਗਾਂ ਵਿੱਚ ਟਹਿਕੇ ਨੇ ਗੇਂਦਾਂ ਤੇ ਗੁਲਾਬ ਸਾਰੇ
'ਮੀਤ' ਆਵਹੁ ਰਲਕੇ ਬਸੰਤ ਨੂੰ ਮਨਾ ਲਈਏ
ਪਿਆਰ ਵਾਲਾ ਗੂੜ੍ਹਾ ਰੰਗ ਮਨਾਂ ਉਤੇ ਲਾ ਲਈਏ

- ਗੁਰਮੀਤ ਕੌਰ 'ਮੀਤ' ਦਿੱਲੀ

## "ਜੋ ਹਰ ਕਾ ਪਿਆਰਾ ਸੋ ਸਭਨਾ ਦਾ ਪਿਆਰਾ......।"

# ਸੰਤ ਸੇਵਾ ਸਿੰਘ (ਫ਼ਨ ਐਂਡ ਫ਼ੂਡ) ਨਮਿਤ ਭੋਗ ਅਤੇ ਸ਼ਰਧਾਂਜਲੀ ਸਮਾਗਮ

ਨਵੀਂ ਦਿੱਲੀ – ਨਾਮਧਾਰੀ ਸਮਾਜ ਦੀ ਉਘੀ ਸਖਸ਼ੀਅਤ ਸੰਤ ਸੇਵਾ ਸਿੰਘ ਜੀ (ਪਹਿਲਾਂ ਟੈਂਟਾਂ ਵਾਲੇ ਤੇ ਹੁਣ ਫ਼ਨ ਐਂਡ ਫ਼ੂਡ ਵਾਲੇ) 92 ਬਸੰਤ ਮਾਣ ਕੇ 15 ਜਨਵਰੀ 2014 ਨੂੰ ਅਕਾਲ ਪੁਰਖ ਦੇ ਚਰਨਾਂ ਵਿੱਚ ਜਾ ਬਿਰਾਜੇ ਸਨ। ਉਨ੍ਹਾਂ ਦੀ ਆਤਮਕ ਕਲਿਆਣਤਾ ਨਮਿਤ ਪਾਠ ਦਾ ਭੋਗ ਉਨ੍ਹਾਂ ਦੀ ਇੱਛਾ ਅਨੁਸਾਰ ਵਰਤਮਾਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਪਰਵਾਰ ਵੱਲੋਂ 19 ਜਨਵਰੀ ਨੂੰ ਪਵਾਇਆ ਗਿਆ। ਸੰਤਾਂ ਨਮਿਤ ਯਾਦ ਮੇਲਾ – ਸ਼ਰਧਾਂਜਲੀ ਸਮਾਗਮ ਅਤੇ ਲੰਗਰ ਦਾ ਆਯੋਜਨ 21 ਜਨਵਰੀ ਨੂੰ ਬਾਅਦ ਦੁਪਹਿਰ ਉਨ੍ਹਾਂ ਦੇ ਵਪਾਰਕ ਸਥਲ 'ਫ਼ਨ ਐਂਡ ਫ਼ੂਡ ਵਿਲੇਜ' ਦਿੱਲੀ ਗੁੜਗਾਂਵਾ ਬਾਰਡਰ 'ਤੇ ਉਨ੍ਹਾਂ ਦੇ ਖੁਸ਼ਹਾਲ ਪ੍ਰਵਾਰ ਵੱਲੋਂ ਰਖਿਆ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਸੰਤ ਬਲਜੀਤ ਸਿੰਘ ਨੇ ਆਪਣੇ ਭਾਈ ਸੰਤ ਗੁਰਮੀਤ ਸਿੰਘ ਨਾਲ ਜਦੋਂ ਸੰਤ ਸੇਵਾ ਸਿੰਘ ਚਾਵਲਾ ਨੂੰ ਸੰਗੀਤਕ ਧੁਨਾਂ ਨਾਲ ਸ਼ਰਧਾਜਲੀ ਭੇਟ ਕਰਦਿਆਂ "ਜੋ ਹਰ ਕਾ ਪਿਆਰਾ ਸੋ ਸਭਨਾ ਦਾ ਪਿਆਰਾ......" ਸ਼ਬਦ ਗਾਇਣ ਕੀਤਾ ਤਾਂ ਸੰਤਾਂ ਦਾ ਜੀਵਨ-ਚਰਿਤਰ ਪ੍ਰਤੱਖ ਹੋ ਨਿਬੜਿਆ ਕਿ ਵਾਕਈ ਉਹ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਅਤੇ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੇ ਨਾਲ ਨਾਲ ਸਾਰੇ ਨਾਮਧਾਰੀ ਸਮਾਜ ਦੇ ਪਿਆਰੇ ਸਨ। ਗੁਰਮਤ ਸੰਗੀਤ ਵਿਸ਼ੇਸ਼ੱਗ ਰਾਗੀ ਹਰਭਜਨ ਸਿੰਘ ਦੀ ਸਰਪ੍ਰਸਤੀ ਹੇਠ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ, ਰਾਗੀ ਬਲਵੰਤ ਸਿੰਘ ਨੇ "ਸੋ ਦਿਨ ਆਵਨ ਲਾਗਾ...." ਤਿੰਨ ਤਾਲ ਰਾਗ ਧਨਾਸਰੀ ਵਿੱਚ ਗਾਇਆ। ਇਕ ਸ਼ਬਦ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸੁਰਬਧ ਕੀਤਾ ਹੋਇਆ "ਕਬੀਰ ਸੇਵਾ ਕੋ ਦੋਏ ਭਲੇ ਇਕ ਸੰਤ ਇਕ ਰਾਮ...." ਗਾਇਣ ਕੀਤਾ। ਉਪਰੰਤ ਰਾਗ ਪੀਲੂ ਵਿੱਚ "ਸਾਜਨ ਮੇਰੇ ਰੰਗਲੇ ਜਾਏ ਸੁਤੇ ਜੀਰਾਨ...." ਸ਼ਬਦ ਗਾ ਕੇ ਸ਼ਰਧਾਂਜਲੀ ਭੇਟ ਕੀਤੀ। ਤਬਲੇ 'ਤੇ ਸੰਗਤ ਕਰ ਰਹੇ ਸਨ ਹਰਪ੍ਰੀਤ ਸਿੰਘ ਸੋਨੂੰ ਜੀ। ਰਾਗੀ ਬਲਵੰਤ ਸਿੰਘ ਨੇ ਸ਼ਬਦ ਗਾਇਣ ਉਪਰੰਤ ਕਿਹਾ ਕਿ ਸੰਤ ਸੇਵਾ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਏਥੇ ਵੀ ਆਪਣੇ ਚਰਨਾਂ 'ਚ ਰਖਿਆ ਹੋਇਆ ਸੀ ਤੇ ਉਥੇ ਵੀ ਰੱਖਣਾ ਹੈ। ਸਟੇਜ ਦਾ ਪ੍ਰਬੰਧ ਸੰਭਾਲ ਰਹੇ ਨੌਜਵਾਨ ਤਰਨਪਾਲ ਸਿੰਘ (ਸੈਫ਼ੀ) ਨੇ ਬੜੇ ਸੰਤੁਲਤ ਸ਼ਬਦਾਂ ਵਿੱਚ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਕੀਰਤਨ ਸੁਣਦਿਆਂ ਦਿਲ ਕਰਦਾ ਸੀ ਕਿ ਸਮਾਂ ਰੁਕ ਜਾਵੇ ਪਰ ਸਮਾਂ ਤਾਂ ਉਨ੍ਹਾਂ ਵਾਸਤੇ ਵੀ ਨਹੀਂ ਰੁਕਿਆ ਜਿੰਨਾ ਦੀ ਯਾਦ ਵਿੱਚ ਏਥੇ ਬੈਠੇ ਹਾਂ। ਸਤਿਗੁਰੂ ਕਿਰਪਾ ਕਰਨ ਐਸੇ ਗੁਰਮੁਖਾਂ ਦੀ ਸੰਗਤ ਸਾਨੂੰ ਮਿਲਦੀ ਰਹੇ। ਕਿਰਤ ਕਰਨਾ, ਨਾਮ ਜਪਣਾ ਤੇ ਵੰਡ ਛਕਣਾ ਜੀਵਨ ਦੀ ਫਾਉਂਡੇਸ਼ਨ ਹੁੰਦੀ ਹੈ, ਅਜਿਹੇ ਗੁਣਾਂ ਦੇ ਧਾਰਨੀ ਸਨ ਮਾਨਯੋਗ ਸੰਤ ਸੇਵਾ ਸਿੰਘ ਜੀ ਚਾਵਲਾ। ਇਸ ਸੰਗੀਤਕ ਸ਼ਰਧਾਂਜਲੀ ਪ੍ਰੋਗਰਾਮ ਵਿੱਚ ਦਿੱਲੀ ਅਤੇ ਨਾਲ ਲੱਗਦੇ ਇਲਾਕਿਆਂ ਤੋਂ ਇਲਾਵਾ ਦੇਸ਼ ਵਿਦੇਸ਼ ਤੋਂ ਰਿਸ਼ਤੇਦਾਰ, ਸਬੰਧੀ ਅਤੇ ਸਨੇਹੀ ਪੁੱਜੇ ਹੋਏ ਸਨ। ਕਈ ਇਕ ਸਮਾਜਕ, ਧਾਰਮਕ ਅਤੇ ਰਾਜਨੀਤਕ ਵਿਅਕਤੀਆਂ ਤੋਂ ਇਲਾਵਾ ਹੋਰ ਪਤਵੰਤੇ ਸਜਣਾਂ ਵਿੱਚ ਸ੍ਰੀ ਜਗਦੀਸ਼ ਟਾਈਟਲਰ, ਐਚ.ਐਸ.ਹੰਸਪਾਲ, ਤਰਲੋਚਨ ਸਿੰਘ ਸਾਬਕਾ ਚੇਅਰਮੈਨ ਮਿਨਿਉਰਿਟੀ ਕਮਿਸ਼ਨ, ਡਾ. ਕਲਿਆਣ ਸਿੰਘ ਸਚਦੇਵ, ਦਿੱਲੀ ਵਿਖੇ ਐਡੀਸ਼ਨਲ ਡਿਸਟ੍ਰਿਕ ਅਤੇ ਸੈਸ਼ਨ ਜੱਜ ਸੁਖਵੀਰ ਸਿੰਘ ਮਲਹੋਤਰਾ, ਤਲਵੰਤ ਸਿੰਘ, ਸ੍ਰੀ ਕੰਵਲਜੀਤ ਅਰੋੜਾ ਡਿਸਟਿਕ ਜੱਜ ਦਿੱਲੀ, ਸ੍ਰੀ ਭੈਣੀ ਸਾਹਿਬ ਤੋਂ ਸੰਤ ਬਲਦੇਵ ਸਿੰਘ ਕਾਕੂ ਜੀ, ਸੂਬਾ ਸੁਖਦੇਵ ਸਿੰਘ, ਸੂਬਾ ਅਰਵਿੰਦ ਸਿੰਘ, ਸ਼੍ਰੋਮਣੀ ਜਥੇਦਾਰ ਸੇਵਾ ਸਿੰਘ ਦਿੱਲੀ, ਸੂਬਾ ਸਰਬਜੀਤ ਸਿੰਘ, ਸੂਬਾ ਜਗਤਾਰ ਸਿੰਘ ਭੱਟੀ ਆਦਿ ਕਈ ਇਕ ਪ੍ਰਮੁਖ ਸਖਸ਼ੀਅਤਾਂ ਅੰਤਮ ਅਰਦਾਸ ਵਿੱਚ ਸ਼ਾਮਲ ਹੋਈਆਂ।

ਸੰਤ ਸੇਵਾ ਸਿੰਘ ਚਾਵਲਾ ਜੀ ਦਾ ਜਨਮ 27 ਅਪਰੈਲ 1922 ਨੂੰ ਬੰਕੋਕ (ਥਾਈਲੈਂਡ) ਵਿਖੇ ਸੰਤ ਪ੍ਰਤਾਪ ਸਿੰਘ ਚਾਵਲਾ ਅਤੇ ਮਾਤਾ ਕਰਤਾਰ ਕੌਰ ਦੇ ਗ੍ਰਹਿ ਵਿਖੇ ਹੋਇਆ। ਆਪ ਆਪਣੇ ਤੋਂ ਵੱਡੀਆਂ ਚਾਰ ਭੈਣਾਂ ਦੇ ਇਕਲੌਤੇ ਵੀਰ ਸਨ। ਮਾਪਿਆਂ ਵੱਲੋਂ ਸੇਵਾ ਸਿੰਘ ਨਾਮ ਰੱਖਿਆ ਗਿਆ। ਸੇਵਾ ਸਿੰਘ ਨਾਮ ਆਪ ਦੇ ਸੁਭਾਅ ਵਿੱਚ ਅਜੇਹਾ ਰਲਿਆ ਕਿ ਸਾਰਾ ਜੀਵਨ ਸੇਵਾ ਭਾਵਨਾ ਵਿੱਚ ਬਤੀਤ ਕੀਤਾ। ਆਪ ਆਪਣੇ ਪਿੱਛੇ ਖੁਸ਼ਹਾਲ ਅਤੇ ਸਮਰਿੱਧ ਪਰਵਾਰ ਛੱਡ ਕੇ ਗਏ ਹਨ। ਆਪ ਦੇ ਵੱਡੇ ਸਪੁੱਤਰ ਹਨ ਡਾ. ਵਰਿੰਦਰ ਪਾਲ ਸਿੰਘ ਚਾਵਲਾ, ਦੂਸਰੇ ਹਨ ਸਾਹਿਤ ਅਤੇ ਹੋਰ ਸਮਾਜਕ ਸਭਾ ਸੁਸਾਇਟੀਆਂ ਵਿੱਚ ਚੰਗੀ ਪਛਾਣ ਬਣਾਈ ਬੈਠੇ ਸ੍ਰ. ਭੁਪਿੰਦਰ ਪਾਲ ਸਿੰਘ ਚਾਵਲਾ, ਤੀਸਰੇ ਅਤੇ ਚੌਥੇ ਸਪੁੱਤਰ ਬਲਵੰਤ ਸਿੰਘ ਚਾਵਲਾ ਅਤੇ ਸੰਤ ਸੰਤੋਖ ਸਿੰਘ ਚਾਵਲਾ। ਸੰਤੋਖ ਸਿੰਘ ਚਾਵਲਾ ਦੀ ਧਰਮ ਪਤਨੀ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੇ ਪੂਜਨੀਕ ਮਾਤਾ ਜੀ ਬੇਬੇ ਦਲੀਪ ਕੌਰ ਜੀ ਦੀ ਭਾਣਜੀ ਹੈ। ਸੰਤ ਸੇਵਾ ਸਿੰਘ – ਮਾਤਾ ਪਵਨਜੀਤ ਕੌਰ ਦੀ ਵੱਡੀ ਸਪੁੱਤਰੀ ਬੀਬੀ ਅੰਮ੍ਰਿਤਕੌਰ (ਰਾਣੀ) ਸਤਿਗੁਰੂ ਜੀ ਦੇ ਜਮਾਤੀ ਸ੍ਰ. ਸੰਤੋਖ ਸਿੰਘ ਦੇ ਸਪੁੱਤਰ ਸ੍ਰ. ਬਲਵਿੰਦਰ ਸਿੰਘ (ਹੈਦਰਾਬਾਦ) ਦੀ ਧਰਮ ਪਤਨੀ ਹੈ। ਦੂਸਰੀ ਸਪੁੱਤਰੀ ਬੀਬੀ ਮਨਮੋਹਨ ਕੌਰ ਡਾ. ਦਲੀਪ ਸਿੰਘ ਮੰਡੀ ਸੰਗ ਅਤੇ ਤੀਸਰੀ ਸਪੁੱਤਰੀ ਬੀਬੀ ਤਰਨਜੀਤ ਕੌਰ, ਸ੍ਰ. ਮਨਜੀਤ ਸਿੰਘ ਬਨਾਰਸ ਸੰਗ ਸਫਲ ਗ੍ਰਹਿਸਥ ਜੀਵਨ ਬਸਰ ਕਰ ਰਹੀਆਂ ਹਨ।

ਨਾਮਧਾਰੀ ਸਮਾਜ ਵਿੱਚ ਸੰਤ ਸੇਵਾ ਸਿੰਘ ਚਾਵਲਾ ਦਾ ਨਾਮ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਤੇ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੇ ਨਿਕਟਵਰਤੀ ਵਿਅਕਤੀਆਂ ਵਿੱਚ ਆਉਂਦਾ ਹੈ। ਅਤਿ ਦੀ ਗਰੀਬੀ ਚੋਂ ਬਹੁਤ ਵੱਡੇ ਕਾਰੋਬਾਰੀ ਵਜੋਂ ਪ੍ਰਤਿਸ਼ਠਾ ਪਾਉਣ ਵਾਲਾ ਇਹ ਚਾਵਲਾ ਪਰਵਾਰ ਆਪਣੀ ਇਸ ਸਮਰਿਧੀ ਦਾ ਰਾਜ਼ ਆਪਣੀ ਮਾਨਯੋਗ ਸਖਸ਼ੀਅਤ ਸੰਤ ਸੇਵਾ ਸਿੰਘ ਜੀ ਦਾ ਸਤਿਗੁਰੂ ਉਪਰ ਭਰੋਸਾ, ਸਤਿਗੁਰੂ ਜੀ ਦੇ ਹੁਕਮ ਵਿੱਚ ਰਹਿਣਾ ਅਤੇ ਕਰੜੀ ਮਿਹਨਤ, ਈਮਾਨਦਾਰੀ ਨਾਲ ਕਾਰੋਬਾਰ ਕਰਨ ਨੂੰ ਮੰਨਦਾ ਹਨ। 'ਵਰਤਮਾਨ ਹਿੰਦੁਸਤਾਨ' ਪਰਵਾਰ ਸੰਤ ਸੇਵਾ ਸਿੰਘ ਚਾਵਲਾ ਨੂੰ ਸ਼ਰਧਾਂਜਲੀ ਭੇਟ ਕਰਦਾ ਹੋਇਆ ਕਾਮਨਾ ਕਰਦਾ ਹੈ ਕਿ ਚਾਵਲਾ ਪਰਵਾਰ ਆਪਣੇ ਪਿਤਾ ਦੇ ਨਕਸ਼ੇ ਕਦਮ 'ਤੇ ਚਲਦਾ ਹੋਇਆ ਹੋਰ ਖੁਸ਼ਹਾਲ ਹੋਵੇ ਅਤੇ ਵਧ ਮਿਲਣਸਾਰ ਬਣੇ।

– ਸਰਬ ਸ਼ਕਤੀਮਾਨ

# ਨਾਮਧਾਰੀ ਸੀਡਜ਼ ਬਿੜਦੀ ਵਿਖੇ
# ਸਤਿਗੁਰੂ ਸਾਹਿਬਾਨਾਂ ਦਾ ਪ੍ਰਕਾਸ਼ ਦਿਵਸ ਸਮਾਰੋਹ

ਨਾਮਧਾਰੀ ਸੀਡਜ਼ ਬਿੜਦੀ ਵਿਖੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਬੜੀ ਸ਼ਰਧਾ ਪੂਰਵਕ ਮਨਾਇਆ ਗਿਆ। ਜਿਸ ਵਿੱਚ ਸ੍ਰੀ ਭੈਣੀ ਸਾਹਿਬ ਤੋਂ ਆਏ ਰਾਗੀ ਜਥੇ ਨੇ ਸ਼ਬਦ ਗਾਇਣ ਕੀਤਾ ਅਤੇ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਬਾਰੇ ਭਾਈ ਗੁਰਦਾਸ ਜੀ ਆਪਣੇ ਇਕ ਕਬਿੱਤ ਵਿੱਚ ਫੁਰਮਾਉਂਦੇ ਲਿਖਦੇ ਹਨ :

ਕਾਰਤਕ ਮਾਸ ਰੁਤਿ ਸਰਦ ਪੂਰਨਮਾਸੀ
ਆਠ ਜਾਮ ਸਾਠਿ ਘਰੀ ਆਜੁ ਤੇਰੀ ਬਾਰੀ ਹੈ
ਅਉਸਰ ਅਭੀਰ ਬਹੁਨਾਇਕ ਕੀ ਨਾਇਕਾ ਹੈ
ਰੂਪ ਗੁਣ ਜੋਬਨ ਸ਼ਿੰਗਾਰ ਅਧਿਕਾਰੀ ਹੈ
ਚਾਤਿਰ ਚਤੁਰ ਪਾਠ ਸੇਵਕ ਸਹੇਲੀ ਸਾਠਿ ਸੰਪਦਾ ਸਮਗ੍ਰੀ
ਸੁਖ ਸਹਿਜ ਸੰਚਾਰੀ ਹੈ।
ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ ਜੀਵਨ ਜਨਮ ਧੰਨਿ
ਪ੍ਰੀਤਮ ਪਿਆਰੀ ਹੈ।

ਇਸ ਕਬਿੱਤ ਤੋਂ ਇਹ ਜਾਹਿਰ ਹੈ ਕਿ ਕੱਤਕ ਪੂਰਨਮਾਸੀ ਬੜਾ ਹੀ ਸੁਭ ਲਗਨ ਵਾਲਾ ਅਭਿਜੀਤ ਅਉਸਰ ਵਾਲਾ ਧੰਨਤਾ ਯੋਗ ਦਿਹਾੜਾ ਹੈ। ਇਸੇ ਕੱਤਕ ਦੀ ਪੂਰਨਮਾਸੀ ਵਾਲੇ ਦਿਨ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਦਿਵਸ ਲਿਖਿਆ ਹੈ।

ਮਨੁੱਖ ਧਰਮ ਕਰਮ ਸੰਸਾਰ ਸਾਗਰ ਤੋਂ ਪਾਰ ਉਤਾਰੇ ਲਈ ਪਵਿਤ੍ਰ ਗ੍ਰੰਥਾਂ ਤੋਂ ਪਾਠ ਕਰਦਾ ਹੈ ਅਤੇ ਉਨ੍ਹਾਂ ਤੋਂ ਗਿਆਨ ਗ੍ਰਹਿਣ ਕਰਕੇ ਆਪਣਾ ਜੀਵਨ ਸੁਧਾਰਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਵੇਦ ਜਾਂ ਹੋਰ ਧਰਮ ਗ੍ਰੰਥ ਆਪਣੇ ਆਪ ਵਿੱਚ ਪਵਿਤ੍ਰ ਜਾਂ ਪੂਜਨੀਕ ਹੋਣ ਦੇ ਬਾਵਜੂਦ ਸੰਸਾਰ ਸਾਗਰ ਤੋਂ ਪਾਰ ਕਰਵਾਉਣ ਲਈ ਸਮਰਥ ਨਹੀਂ। ਇਹਨਾਂ ਗ੍ਰੰਥਾਂ ਦੀ ਕੀਮਤ ਉਸਦੇ ਗੁਰੂ ਨੂੰ ਜਾਨਣ ਵਾਲੇ ਸਤਿਗੁਰੂ ਕਰਕੇ ਹੈ ਅਤੇ ਸਤਿਗੁਰੂ ਵੀ ਉਹ ਜਿਹੜਾ ਅਵਤਾਰ ਧਾਰ ਕੇ ਆਉਂਦਾ ਹੈ। ਭਾਈ ਗੁਰਦਾਸ ਜੀ ਦੀ ਇਕ ਪਉੜੀ ਦੀਆਂ ਦੋ ਤੁਕਾਂ ਹਨ :

ਬੇਦ ਗ੍ਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ॥
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ॥

ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਸਥਿਤੀ ਬਹੁਤ ਵਚਿਤਰ ਸੀ। ਭਾਵੇਂ ਲੋਧੀ ਵੰਸ਼ ਤੋਂ ਪਰਜਾ ਦੁਖੀ ਸੀ ਪਰ ਉਸ ਤੋਂ ਬਾਅਦ ਦੇ ਹਮਲਾਵਰਾਂ ਨੇ ਉਸ ਦੁਖ ਤਕਲੀਫ ਨੂੰ ਹੋਰ ਵਧਾਇਆ। ਉਨ੍ਹਾਂ ਲੋਕਾਂ ਨੂੰ ਸੁੱਚਾ ਸੁੱਚਾ ਮਨੁੱਖ ਬਣਾਉਣ ਦੀ ਥਾਂ ਕੱਟੜ ਮੁਸਲਮਾਨ ਬਣਾਉਣ ਵਾਸਤੇ ਸਖਤੀ ਸ਼ੁਰੂ ਕੀਤੀ। ਗਿਆਨੀ ਗਿਆਨ ਸਿੰਘ ਇਸ ਬਾਰੇ ਇਸ ਤਰ੍ਹਾਂ ਲਿਖਦੇ ਹਨ :

ਹਿੰਦੁਨ ਕੋ ਦੁਖ ਦਏ ਸਹਾਏ,
ਦੇਵਨ ਕੋ ਮੰਦਰਿ ਗਿਰਵਾਏ।
ਤੁਰਕ ਹੋਵਣਾ ਜਿਨੈ ਨ ਮਾਨਿਓ,
ਗੋ ਗਰੀਬ ਕੋ ਬਧ ਕਰ ਸੁਟੈ।
ਧਨੀ ਦੇਖ ਤਾਕਾ ਧਨ ਲੁਟੈ।

ਸਤਿਗੁਰੂ ਦੇਹ ਧਾਰ ਕੇ ਇਸ ਦੁਨੀਆਂ ਦੇ ਜੀਵਾਂ ਦੇ ਭਲੇ ਵਾਸਤੇ ਸਮੇਂ ਅਨੁਸਾਰ ਧਾਰਮਕ ਤਬਦੀਲੀ ਕਰਦਾ ਹੈ। ਨਾਮਧਾਰੀ ਫਾਰਮ (ਬਿੜਦੀ) ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਇਹ ਸਲਾਨਾ ਪ੍ਰੋਗਰਾਮ ਸ਼ੁਰੂ ਕੀਤਾ ਗਿਆ। ਇਹ ਪ੍ਰੋਗਰਾਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਯਾਦ ਨੂੰ ਸਮਰਪਿਤ ਸੀ। ਹਰ ਰੋਜ਼ ਦੀ ਤਰ੍ਹਾਂ ਅੰਮ੍ਰਿਤ ਵੇਲੇ ਆਸਾ ਦੀ ਵਾਰ ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ ਨੇ ਲਗਾਈ। ਇਹਨਾਂ ਨਾਲ ਤਬਲੇ ਤੇ ਸਾਥ ਦੇ ਰਹੇ ਸਨ ਸੰਤ ਹਰਪ੍ਰੀਤ ਸਿੰਘ। ਆਸਾ ਦੀ ਵਾਰ ਦੀ ਸਮਾਪਤੀ ਤੋਂ ਬਾਅਦ ਦਿਨ ਭਰ ਦੇ ਪ੍ਰੋਗਰਾਮ ਬਾਰੇ ਦੱਸਿਆ ਗਿਆ।

ਨਾਮਧਾਰੀ ਫਾਰਮ : ਪ੍ਰੋਗਰਾਮ ਵਾਲੇ ਹਾਲ ਨੂੰ ਕਨਾਤਾਂ ਅਤੇ ਬੈਨਰ ਲਗਾ ਕੇ ਸਟੇਜ ਨੂੰ ਫੁੱਲਾਂ ਦੀਆਂ ਵਧੀਆ ਕਿਸਮਾਂ ਦੇ ਡਿਜਾਈਨਾਂ ਵਿੱਚ ਸਜਾਇਆ ਗਿਆ। ਨਾਮਧਾਰੀ ਸੀਡਜ਼ ਦੇ ਹਰ ਬਾਗ ਚੋਂ ਜਿਸ ਤਰ੍ਹਾਂ ਊਟੀ, ਰਾਨੀ ਬੈਨੂਰ, ਕੋਪਲ, ਮਾਲੂਰ, ਸਫਲ ਦਾ ਸਟਾਫ, ਆਈ.ਡੀ. ਹਲੀ ਫਾਰਮ ਦਾ ਸਟਾਫ ਅਤੇ ਹੈਦਰਾਬਾਦ ਤੋਂ ਪ੍ਰਧਾਨ ਸੂਰਤ ਸਿੰਘ, ਮਹਿੰਦਰ ਸਿੰਘ ਮਲਹੋਤਰਾ ਅਤੇ ਇਹਨਾਂ ਦਾ ਪਰਿਵਾਰ, ਪ੍ਰਧਾਨ ਬੀਬੀ ਸੁਖਵਿੰਦਰ ਕੌਰ, ਮੁੰਬਈ ਤੋਂ ਸ੍ਰ. ਅਵਤਾਰ ਸਿੰਘ ਕਲਸੀ, ਈ.ਰੋਡ ਤੋਂ ਸੰਤ ਸੁਰਜੀਤ ਸਿੰਘ ਦਾ ਪਰਿਵਾਰ, ਬੰਗਲੌਰ ਤੋਂ ਭਗਵੰਤ ਸਿੰਘ ਅਤੇ ਇਹਨਾਂ ਦਾ ਪਰਿਵਾਰ, ਸਕੱਤਰ ਨਾਮਧਾਰੀ ਵਿਦਿਅਕ ਜਥਾ ਸੁਖਵਿੰਦਰ ਸਿੰਘ ਲਾਇਲ ਦੀ ਅਗਵਾਈ ਹੇਠ ਸੱਤ ਸਿੰਘਾਂ ਦਾ ਜਥਾ ਵੀ ਇਸ ਪ੍ਰੋਗਰਾਮ ਵਿੱਚ ਸ਼ਾਮਲ ਹੋਇਆ।

ਖੇਡਾਂ : ਖੇਡਾਂ ਵਿੱਚ ਨਾਮਧਾਰੀ ਸੀਡਜ਼ ਦੀਆਂ ਊਟੀ, ਰਾਨੀ ਬੈਨੂਰ, ਕੋਪਲ, ਆਈ.ਡੀ.ਹਲੀ, ਮਾਲੂਰ, ਸਫਲ ਆਦਿ ਦੇ ਸਟਾਫ ਮੈਂਬਰਾਂ ਨੇ ਹਿੱਸਾ ਲਿਆ। 1. ਵਾਲੀਵਾਲ : ਇਸ ਵਿੱਚ ਚਾਰ ਟੀਮਾ ਨੇ ਹਿੱਸਾ ਲਿਆ। ਆਈ.ਡੀ.ਹਲੀ, ਆਰ.ਐਂਡ ਡੀ. ਫਰੈਸ਼, ਐਡਮਿਨ ਆਦਿ ਨੇ। 2. ਰੱਸਾ ਕੱਸੀ (ਸਿੰਘ) : ਰੱਸਾ ਕੱਸੀ ਵਿੱਚ ਨਾਮਧਾਰੀ ਫਰੈਸ਼, ਆਈ.ਡੀ.ਹਲੀ ਫਾਰਮ, ਨਾਮਧਾਰੀ ਐਗਰੋ ਫਰੈਸ਼, ਅਕਾਉਂਟਸ ਡਿਪਾਰਟਮੈਂਟ, ਬਿੜਦੀ ਫਾਰਮ ਨੇ ਹਿੱਸਾ ਲਿਆ। ਇਹਨਾਂ ਸਭ ਦੀ ਦੇਖ ਰੇਖ ਲਈ ਟੈਨਿਸ ਕੋਚ, ਲਕਸ਼ਮੀ, ਨਰਾਇਣ, ਗੁਰਮੀਤ ਸਿੰਘ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਅਰੇਜਮੈਂਟ ਕੀਤਾ। ਰੱਸਾ ਕੱਸੀ ਵਿੱਚ ਸ੍ਰੀ ਸਤਿਗੁਰੂ ਜੀ ਨੇ ਵੀ ਜਾ ਕੇ ਦਰਸ਼ਨ ਦਿੱਤੇ ਅਤੇ ਸਟਾਫ ਦੀ ਹੌਸਲਾ ਅਫਜ਼ਾਈ ਕੀਤੀ।

ਖੇਡਾਂ (ਬੀਬੀਆਂ) : ਮਿਊਜ਼ੀਕਲ ਚੇਅਰ, ਲੈਮਿਨ ਸਪੂਨ ਅਤੇ ਰੰਗੋਲੀ ਇਹਨਾਂ ਤਿੰਨਾਂ ਖੇਡਾਂ ਵਿੱਚ ਸੀਡ ਪੈਕਿੰਗ, ਐਡਮਿਨ ਅਤੇ ਨਾਮਧਾਰੀ ਸਟਾਫ ਦੇ ਮੈਂਬਰਾਂ ਨੇ ਹਿੱਸਾ ਲਿਆ। ਇਸਦੀ ਦੇਖਰੇਖ ਅਤੇ ਜੱਜ ਸਾਹਿਬਾਨ ਬੀਬੀ ਜੀ ਸਨ।

ਲੰਗਰ : ਨਾਮਧਾਰੀ ਫਾਰਮ ਵਿੱਚ ਨਾਮਧਾਰੀ ਸਟਾਫ ਅਤੇ ਬਾਹਰੋਂ ਆਈ ਨਾਮਧਾਰੀ ਸੰਗਤ ਲਈ ਤਿਆਰ ਕਰਨ ਵਾਸਤੇ ਲੰਗਰ ਤਿਆਰ ਕਰਨ ਲਈ ਬੀਬੀ ਰਤਨ ਕੌਰ ਅਤੇ ਇਹਨਾਂ ਦੇ ਨਾਲ ਹੋਰ ਬੀਬੀਆਂ ਨੇ ਆਪੋ ਆਪਣੀਆਂ ਡਿਊਟੀਆਂ ਬੜੀ ਹੀ ਜਿੰਮੇਵਾਰੀ ਨਾਲ ਨਿਭਾਈਆਂ। ਨਾਮਧਾਰੀ ਸੀਡਜ਼ ਦੇ ਨੌਜਵਾਨਾਂ ਨੇ ਲੰਗਰ ਵਰਤਾਉਣ ਦੀ ਜਿੰਮੇਵਾਰੀ ਬਾਖੂਬੀ ਨਿਭਾਈ। ਨਾਮਧਾਰੀ ਸੀਡਜ਼ ਦੇ ਸਟਾਫ ਵਾਸਤੇ ਲੰਗਰ ਦਾ ਅਰੇਜਮੈਂਟ ਸਟਾਫ ਕੈਂਟੀਨ ਵਿੱਚ ਕੀਤਾ ਗਿਆ। ਇਸ ਲਈ ਸੰਤ ਗੁਰਮੇਲ ਸਿੰਘ ਨੇ ਬਹੁਤ ਹੀ ਚੰਗੇ ਢੰਗ ਨਾਲ ਆਪਣੀ ਡਿਊਟੀ ਨਿਭਾਈ। ਇਸੇ ਤਰ੍ਹਾਂ ਲੇਬਰ ਵਾਸਤੇ ਲੇਬਰ ਕੈਂਟੀਨ ਵਿੱਚ ਲੰਗਰ ਦਾ ਇੰਤਜਾਮ ਕੀਤਾ ਗਿਆ। ਇਸ ਨੂੰ ਕੰਟਰੋਲ ਕਰਨ ਵਾਸਤੇ ਹਰਦੇਵ ਸਿੰਘ, ਬੇਅੰਤ ਸਿੰਘ, ਜਸਮੀਰ ਸਿੰਘ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਇੰਤਜਾਮ ਕੀਤਾ।

ਉਦਘਾਟਨੀ ਸਮਾਰੋਹ : ਉਦਘਾਟਨੀ ਸਮਾਰੋਹ ਵਿੱਚ ਤਿੰਨ ਬੱਚੀਆਂ ਸਧੁਰਥੀ, ਨੇਹਾ ਅਤੇ ਅਨੁਸ਼ਾ ਨੇ ਕੰਨੜ ਭਾਸ਼ਾ ਵਿੱਚ ਪਰੇਅਰ ਕੀਤੀ। ਸਟੇਜ ਸਕੱਤਰ ਦੇਵੀ ਪ੍ਰਸਾਦ ਨੇ ਪ੍ਰੋਗਰਾਮ ਅਨਾਉਂਸ ਕੀਤਾ। ਸ੍ਰੀ ਸਤਿਗੁਰੂ

ਉਦੈ ਸਿੰਘ ਜੀ ਨੇ ਆਪਣੇ ਕਰ ਕਮਲਾਂ ਨਾਲ ਦੀਪ ਜਲਾ ਕੇ ਇਸ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ।

ਐਸ.ਐਸ.ਸੁਬਰਾਮਨੀ (ਸੀਡ ਪ੍ਰੋਡਕਸ਼ਨ ਮੈਨੇਜਰ) ਸ੍ਰੀ ਸਤਿਗੁਰੂ ਜੀ ਨੂੰ ਸੁਰਤ ਸਿੰਘ ਮਲਹੋਤਰਾ ਹੈਦਰਾਬਾਦ, ਜਾਪਾਨ ਤੋਂ ਆਏ ਸ੍ਰੀ ਮੈਜੀ, ਮੁੰਬਈ ਤੋਂ ਸ੍ਰ. ਅਵਤਾਰ ਸਿੰਘ ਕਲਸੀ ਅਤੇ ਹੋਰ ਪਤਵੰਤੇ ਨਾਮਧਾਰੀ ਸੀਡਜ਼ ਊਟੀ, ਗੈਨੀ ਬੈਨੂਰ ਸਭ ਨੂੰ ਜੀ ਆਇਆਂ ਆਖਿਆ ਅਤੇ ਦੱਸਿਆ ਕਿ ਸ੍ਰੀ ਮੈਜੀ ਜੋ ਜਾਪਾਨ ਤੋਂ ਆਏ ਹਨ, ਨਾਮਧਾਰੀ ਸੀਡਜ਼ ਦੇ ਇਹਨਾਂ ਨਾਲ ਕਰੀਬ 8-10 ਸਾਲ ਤੋਂ ਬਹੁਤ ਹੀ ਚੰਗੇ ਸਬੰਧ ਹਨ।

ਬੰਦਸ਼ : ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬਲਵੰਤ ਸਿੰਘ ਨੂੰ ਹੁਕਮ ਹੋਇਆ ਬੰਦਸ਼ ਸੁਣਾ ਦਿਓ। ਹਾਰਮੋਨੀਅਮ ਤੇ ਬਲਵੰਤ ਸਿੰਘ ਇਹਨਾਂ ਦਾ ਤਬਲੇ ਤੇ ਸਾਥ ਦੇ ਰਹੇ ਸਨ ਹਰਪ੍ਰੀਤ ਸਿੰਘ। ਬੰਦਸ਼ ਦੇ ਬੋਲ - ''ਹਰੀ ਹਰੀ ਹਰੀ ਹਰੀ ਜਪਨਾ ਰੇ ਮਨ...।'' ਬੰਦਸ਼ ਦਾ ਏਨਾ ਰੰਗ ਬੰਨ੍ਹਿਆ ਕਿ ਸਭ ਮਾਈ ਭਾਈ ਮਸਤ ਹੋ ਗਏ। ਹੁਕਮ ਹੋਇਆ ਇਕ ਭਜਨ ਸੁਣਾ ਦਿਓ। ਭਜਨ ਦੇ ਬੋਲ ਸਨ - ''ਸਾਧੋ ਏਸ ਹੀ ਗੁਰ ਭਾਵੇ...।''

ਇਸ ਦੀ ਸਮਾਪਤੀ ਦੇ ਨਾਲ ਸਤਿਗੁਰੂ ਜੀ ਹੁਕਮ ਕੀਤਾ ਕਿ ''ਬਲਵੰਤ ! ਤੈਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 1999 ਵਿੱਚ ਕੰਨੜ ਵਿੱਚ ਇਕ ਭਜਨ ਸਿਖਾਇਆ ਸੀ ਉਹ ਯਾਦ ਹੈ।'' ਅਗੋਂ ਬਲਵੰਤ ਸਿੰਘ ਨੇ ਆਖਿਆ ਆਪ ਜੀ ਦੀ ਕਿਰਪਾ ਨਾਲ ਯਾਦ ਹੈ। ਬਲਵੰਤ ਸਿੰਘ ਨੇ ਦੱਸਿਆ ਕਿ ਉਸ ਵਕਤ ਸ੍ਰੀ ਹੈਗੜੇ ਆਏ ਸਨ। ਸਤਿਗੁਰੂ ਜੀ ਸਾਰਾ ਸੁਣਨ ਤੋਂ ਬਾਅਦ ਹੁਕਮ ਕੀਤਾ ਕਿ ਬਲਵੰਤ ਇਹ ਇਹਨਾਂ ਕੋਲੋਂ ਸਿਖ ਲਓ। ਸ੍ਰੀ ਹੈਗੜੇ ਜੀ ਨੂੰ ਕੋਠੀ ਲਿਆਂਦਾ ਗਿਆ ਅਤੇ ਕੰਨੜ ਭਜਨ ਸਿਖਣ ਦਾ ਹੁਕਮ ਹੋਇਆ। ਬਲਵੰਤ ਦੇ ਦੱਸਣ ਮੁਤਾਬਕ ''ਮੈਂ ਸਿਖ ਕੇ ਸਤਿਗੁਰੂ ਜੀ ਨੂੰ ਸੁਣਾਇਆ ਅਤੇ ਸਤਿਗੁਰੂ ਜੀ ਬਹੁਤ ਖੁਸ਼ੀਆਂ ਦ੍ਤਿੀਆਂ।'' ਵਰਤਮਾਨ ਸਤਿਗੁਰੂ ਜੀ ਨੇ ਹੁਕਮ ਕੀਤਾ, ''ਬਲਵੰਤ ਉਹੀ ਕੰਨੜ ਭਜਨ ਸੁਣਾ ਦਿਓ।'' ਬਲਵੰਤ ਸਿੰਘ ਨੇ ਆਪਣੀ ਮਧੁਰ ਆਵਾਜ਼ ਨਾਲ ਅਤੇ ਹਰਪ੍ਰੀਤ ਸਿੰਘ ਸੋਨੂੰ ਨੇ ਤਬਲੇ 'ਤੇ ਉਂਗਲਾਂ ਨਾਲ ਸਰੋਤਿਆਂ ਨੂੰ ਦੰਗ ਕੀਤਾ। ਸਾਡਾ ਨਾਮਧਾਰੀ ਸਟਾਫ ਅਤੇ ਨਾਮਧਾਰੀ ਸੀਡਜ਼ ਦਾ ਸਟਾਫ ਸੁਣ ਕੇ ਬਹੁਤ ਖੁਸ਼ ਹੋਏ। ਬਲਵੰਤ ਸਿੰਘ ਨੇ ਕਿਹਾ ਇਹ ਬਖਸ਼ਿਸ਼ ਸਤਿਗੁਰੂ ਜੀ ਦੀ ਹੈ। ਭਜਨ ਦੇ ਬੋਲ ਹਨ : ''ਨਾਡੇ ਦੀਦੇ ਪੂਜਾ ਆਰਤੀ ਵਿਸ਼ਵਾ ਦੇਵੀਗੇ...।''

ਕਵਿਤਾ ਸਮਾਰੋਹ : ਮਹੰਤ ਸੰਤੋਖ ਸਿੰਘ ਜੋ ਅੱਜਕਲ੍ਹ ਦਿੱਲੀ ਰਹਿ ਰਹੇ ਹਨ, ਬੰਗਲੌਰ ਫਾਰਮ ਵਿੱਚ ਤਕਰੀਬਨ 5 ਸਾਲ ਸੇਵਾ ਕੀਤੀ। ਮਹੰਤ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿੱਚ ਕਵਿਤਾ ਸਾਰੀ ਸੰਗਤ ਨੂੰ ਸੁਣਾਈ। ਰਵੀ ਕੁਮਾਰ ਨੇ ਕੰਨੜ ਭਾਸ਼ਾ ਵਿੱਚ ਬੋਲਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੋਂ ਲੈ ਕੇ ਨਾਮਧਾਰੀ ਸੀਡਜ਼ ਕਿਵੇਂ ਬਣੀ ਅਤੇ ਕਿਸ ਤਰ੍ਹਾਂ ਬਖਸ਼ਿਸ਼ਾਂ ਕੀਤੀਆਂ ਸਤਿਗੁਰੂ ਜੀ ਦੇ ਬਾਰੇ ਦੱਸਿਆ। ਸ੍ਰੀ ਬੂਟਾ ਸਿੰਘ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਇਕੱਲੇ ਨਾਮਧਾਰੀ ਸਿੱਖਾਂ ਨੂੰ ਹੀ ਪਿਆਰ ਨਹੀਂ ਦਿੱਤਾ, ਉਨ੍ਹਾਂ ਹਰ ਧਰਮ ਦੇ ਮਨੁੱਖ, ਰਾਜਨੀਤਕ ਵਰਗ ਸਭ ਨੂੰ ਬਹੁਤ ਪਿਆਰ ਦਿੱਤਾ ਅਤੇ ਆਪਣੇ ਆਪਣੇ ਧਰਮ ਦੇ ਅਸੂਲਾਂ ਦੀ ਪਾਲਣਾ ਕਰਨ ਦਾ ਆਦੇਸ਼ ਦਿੱਤਾ। ਬੂਟਾ ਜੀ ਨੇ ਦੱਸਿਆ ਕਿ ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਕਾਰ ਵਿੱਚ ਸਾਡੇ ਆਫਿਸ ਦੀ ਬਿਲਡਿੰਗ ਅਗੋਂ ਵਿਚਰ ਰਹੇ ਸਨ, ਕਾਰ ਅੱਗੇ ਰੁਕ ਗਈ। ਰਿਸੈਪਸ਼ਨ 'ਤੇ ਬੈਠੀ ਔਰਤ ਕਾਰ ਕੋਲ ਆਈ। ਵਰਤਮਾਨ ਸਤਿਗੁਰੂ ਜੀ ਨੂੰ ਕਹਿਣ ਲੱਗੀ ਮੇਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ਼ ਕਰੋ ਕਿ ਮੇਰੇ ਘਰ ਲੜਕੇ ਦੀ ਦਾਤ ਦੀ ਬਖਸ਼ਿਸ਼ ਹੋਵੇ, ਅਰਜ਼ ਕੀਤੀ ਗਈ ਬਖਸ਼ਿਸ਼ ਹੋਈ। ਪਤਾ ਨਹੀਂ ਕਿੰਨੀਆਂ ਕੁ ਨੂੰ ਬਖਸ਼ਿਸ਼ਾਂ ਕੀਤੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਕਹਿਣੀ ਕਥਨੀ ਤੋਂ ਬਾਹਰ ਹਨ। ਮੇਰੇ ਤੇ ਜੋ ਬਖਸ਼ਿਸ਼ਾਂ ਕੀਤੀਆਂ ਮੈਂ ਦੱਸ ਨਹੀਂ ਸਕਦਾ। ਇਹ ਮੇਰੀ ਮੰਗ ਹੈ ਕਿ ਜਿਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਪਿਆਰ ਦਿੱਤਾ ਉਸੇ ਤਰ੍ਹਾਂ ਵਰਤਮਾਨ ਸਤਿਗੁਰੂ ਦਿੰਦੇ ਰਹਿਣਗੇ।

ਸੂਰਤ ਸਿੰਘ ਮਲਹੋਤਰਾ ਨੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਧੰਨਵਾਦ ਕੀਤਾ। ਉਨ੍ਹਾਂ ਨੇ ਬਾਹਰੋਂ ਆਈ ਸੰਗਤ ਦਾ ਧੰਨਵਾਦ ਕੀਤਾ ਅਤੇ ਸਭ ਨੂੰ ਬਹੁਤ ਭਾਗਾਂ ਵਾਲੇ ਆਖਿਆ ਜਿਨ੍ਹਾ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਹਨ। ਸ੍ਰੀ ਸਤਿਗੁਰੂ ਜੀ ਨੇ ਸੂਰਤ ਸਿੰਘ ਮਲਹੋਤਰਾ ਨੂੰ ਸਿਰੋਪਾ ਅਤੇ ਮਾਲਾ ਪਹਿਨਾ ਕੇ ਸਨਮਾਨਤ ਕੀਤਾ ਅਤੇ ਕਿਹਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ 'ਤੇ ਬਹੁਤ ਹੀ ਬਖਸ਼ਿਸ਼ਾਂ ਕੀਤੀਆਂ। ਸ੍ਰੀ ਬੂਟਾ ਸਿੰਘ ਨੂੰ ਸਤਿਗੁਰੂ ਜੀ ਵੱਲੋਂ ਸਿਰੋਪਾ ਅਤੇ ਮਾਲਾ ਪਹਿਨਾ ਕੇ ਸਨਮਾਨਤ ਕੀਤਾ ਗਿਆ। ਸ੍ਰੀ ਮੰਜੂ ਨਾਥ ਨੇ ਦੱਸਿਆ ਕਿ ਨਾਮਧਾਰੀ ਸੀਡਜ਼ ਗਰੀਬ ਲੋਕਾਂ ਨੂੰ ਕਰੀਬ 250 ਘਰ ਬਣਾ ਕੇ ਦੇ ਚੁੱਕੀ ਹੈ, ਮੰਦਰਾਂ, ਹਸਪਤਾਲਾਂ, ਸਕੂਲਾਂ ਨੂੰ ਸਹਾਇਤਾ ਅਤੇ ਸਕੂਲ ਪੜ੍ਹ ਰਹੇ ਗਰੀਬ ਬੱਚਿਆਂ ਨੂੰ ਕਿਤਾਬਾਂ, ਕਾਪੀਆਂ ਆਦਿ ਦਿੱਤੀਆਂ ਜਾ ਚੁੱਕੀਆਂ ਹਨ। 2013 ਵਿੱਚ 5 ਹੋਰ ਮਕਾਨ ਬਣਾ ਦਿੱਤੇ ਹਨ, ਇਨ੍ਹਾਂ ਪੰਜ ਬਣੇ ਨਵੇਂ ਮਕਾਨਾਂ ਦੀਆਂ ਚਾਬੀਆਂ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਸੌਂਪੀਆਂ।

ਇਨਾਮ ਵੰਡ : ਸਰੋਤੇ ਅਤੇ ਖੇਡਾਂ ਵਿੱਚ ਹਿੱਸਾ ਲੈਣ ਆਏ ਮਾਈ ਅਤੇ ਭਾਈ ਬਹੁਤ ਉਤਸਾਹਿਤ ਸਨ, ਇਸ ਸਮੇਂ ਦੀ ਉਡੀਕ ਵਿੱਚ ਸਨ। ਵਾਲੀਵਾਲ ਵਿੱਚ ਪਹਿਲਾ ਇਨਾਮ - ਐਡਮਿਨ ਡਿਪਾਰਟਮੈਂਟ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਦਿੱਤਾ। ਦੂਜਾ ਇਨਾਮ - ਸ੍ਰੀ ਸਤਿਗੁਰੂ ਜੀ ਦੇ ਆਪਣੇ ਕਰ ਕਮਲਾਂ ਦੁਆਰਾ ਆਈ.ਡੀ. ਹਲੀ ਫਾਰਮ ਦੇ ਹਿੱਸੇ ਆਇਆ। ਆਈ.ਡੀ. ਹਲੀ ਫਾਰਮ ਕਰੀਬ 1300 ਏਕੜ ਦਾ ਏਰੀਆ ਹੈ। ਇਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਚੰਦਨ, ਅੰਬ, ਅੰਜੀਰ, ਚੀਕੂ, ਆਮਲਾ ਆਦਿ ਦੀਆਂ ਫਸਲਾਂ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਫਾਰਮ ਜਾਣਾ ਬਚਨ ਕਰਨਾ ਕਿ ਇਹ ਬਹੁਤ ਹੀ ਸ਼ਾਂਤ ਜਗ੍ਹਾ ਹੈ।

ਰੱਸਾ ਕੱਸੀ - ਪਹਿਲਾ ਇਨਾਮ ਨਾਮਧਾਰੀ ਫਾਰਮ ਬਿੜਦੀ। ਦੂਸਰਾ ਇਨਾਮ ਸੀਡ ਪੈਕਿੰਗ ਡਿਪਾਰਟਮੈਂਟ। ਇਹ ਇਨਾਮ ਸਤਿਗੁਰੂ ਜੀ ਨੇ ਆਪਣੇ ਕਰ ਕੰਵਲਾਂ ਦੁਆਰਾ ਦਿੱਤੇ।

ਇਨਾਮ ਵੰਡ - ਬੀਬੀਆਂ - ਮਿਓਜ਼ੀਕਲ ਚੇਅਰ -

ਪਹਿਲਾ ਇਨਾਮ - ਬਲਜੀਤ ਕੌਰ
ਦੂਸਰਾ ਇਨਾਮ - ਪਰਵਿੰਦਰ ਕੌਰ
ਤੀਸਰਾ ਇਨਾਮ - ਮਨਜੀਤ ਕੌਰ

ਲੈਮਨ ਐਂਡ ਸਪੂਨ -

ਪਹਿਲਾ ਇਨਾਮ - ਗੁਰਿੰਦਰ ਕੌਰ
ਦੂਸਰਾ ਇਨਾਮ - ਮਨਜੀਤ ਕੌਰ
ਤੀਸਰਾ ਇਨਾਮ - ਸਵਿਥਰੀ ਦੇਵੀ

ਰੰਗੋਲੀ -

ਪਹਿਲਾ ਇਨਾਮ - ਰੇਨਕਾ ਸੀਡਜ਼ ਪੈਕਿੰਗ
ਦੂਸਰਾ ਇਨਾਮ - ਸੋਮੀਆ - ਐਡਮਿਨ
ਤੀਸਰਾ ਇਨਾਮ - ਲਕਸ਼ਅੰਮਾ - ਸੀਡਜ਼ ਪੈਕਿੰਗ

ਵਿਸ਼ਵਨਾਥ ਆਈਥਾਲ ਵੱਲੋਂ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਗਿਆ ਅਤੇ ਨਾਲ ਹੀ ਹੈਦਰਾਬਾਦ ਤੋਂ ਸੂਰਤ ਸਿੰਘ, ਮੁੰਬਈ ਤੋਂ ਅਵਤਾਰ ਸਿੰਘ ਕਲਸੀ, ਜਾਪਾਨ ਤੋਂ ਆਏ ਮਿ. ਮੈਜੀ ਅਤੇ ਨਾਮਧਾਰੀ ਸਟਾਫ, ਨਾਮਧਾਰੀ ਸੀਡਜ਼ ਸਟਾਫ, ਲੇਬਰ ਸਭ ਦਾ ਧੰਨਵਾਦ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਸਦਾ ਯਾਦ ਰਹਿਣਗੀਆਂ ਅਤੇ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ।

# ਮਹਾਂ ਗੁਰੂ ਰਜਨੀਸ਼

– ਅਮਰ ਭਾਰਤੀ



ਆਚਾਰੀਆ ਰਜਨੀਸ਼

(ਆਚਾਰੀਆ ਰਜਨੀਸ਼ (ਓਸ਼ੋ) ਨੂੰ ਇਹ ਅਸਾਰ ਸੰਸਾਰ ਤਿਆਗਿਆਂ ਕਈ ਵਰ੍ਹੇ ਹੋ ਗਏ ਹਨ। ਉਸਦੇ ਜੀਊਂਦਿਆਂ ਉਸਦਾ ਅਸਰ ਜਿਸ ਤਰ੍ਹਾਂ ਦੇ ਲੋਕਾਂ ਦੇ ਦਿਮਾਗਾਂ ਉਪਰ ਪੈਂਦਾ ਸੀ, ਅੱਜ ਉਸ ਵਿੱਚ ਕੁਝ ਹੋਰ ਤਬਦੀਲੀਆਂ ਆ ਗਈਆਂ ਨੇ। ਅੱਜ ਹਾਲਤ ਇਹ ਹੈ ਕਿ ਆਪਣੇ ਆਪ ਨੂੰ ਬਹੁਤ ਹੀ ਸ਼੍ਰੇਸਠ ਤੇ ਪ੍ਰਬੁੱਧ ਮੰਨਣ ਵਾਲੇ ਲੋਕਾਂ ਦੇ ਦਿਮਾਗਾਂ ਨੂੰ ਵੀ ਉਹ ਗੁੰਮਰਾਹ ਕਰ ਰਿਹਾ ਹੈ। ਅਸਾਂ ਇਹ ਲੇਖ ਉਸਦੀ ਮੌਤ ਦੇ ਸਮੇਂ ਫਰਵਰੀ 1990 ਵਿੱਚ ਛਪਿਆ ਸੀ – ਜੋ ਕਿ ਇਕ ਤੋਂ ਵਧ ਅਖਬਾਰਾਂ ਨੇ ਉਸਨੂੰ ਛਾਪਣ ਵਿੱਚ ਗੌਰਵ ਮਹਿਸੂਸ ਕੀਤਾ ਸੀ ਤੇ ਓਦੋਂ ਅਨੇਕਾਂ ਲੋਕਾਂ ਨੇ ਇਸ ਲੇਖ ਵਿੱਚ ਰਜਨੀਸ਼ ਦੇ ਸਮੁੱਚੇ ਚਰਿਤਰ ਦੇ ਖਾਕੇ ਬਾਰੇ ਦੱਸੀਆਂ ਗਈਆਂ ਗੱਲਾਂ ਨੂੰ ਗਹੁ ਨਾਲ ਵਿਚਾਰ ਕੇ ਆਪਣੇ ਵਿਚਾਰ ਦੱਸੇ ਸਨ। ਅੱਜ ਅਸੀਂ ਇਸ ਗੱਲ ਦੀ ਫਿਰ ਲੋੜ ਮਹਿਸੂਸ ਕਰ ਰਹੇ ਹਾਂ ਕਿ ਇਸ ਲੇਖ ਨੂੰ ਦੁਬਾਰਾ ਛਾਪ ਕੇ ਉਸ ਭਰਮ ਜਾਲ ਨੂੰ ਤੋੜਿਆ ਜਾਵੇ ਜੋ ਉਸਦੀ ਵਿਦਵਤਾ ਦੇ ਸ਼ਬਦ ਜਾਲ ਸਦਕਾ ਚੰਗੇ ਸੁਲਝੇ ਦਿਮਾਗਾਂ ਨੂੰ ਗੁੰਮਰਾਹ ਕਰਨ ਵਿੱਚ ਸਫਲ ਹੋ ਰਹੇ ਹਨ। – ਸੰਪਾਦਕ)



ਲੇਖਕ

ਉਹ ਆਮ ਆਦਮੀ ਵਰਗਾ ਨਹੀਂ ਸੀ, ਕਿਸੇ ਖਾਸ ਆਦਮੀ ਵਰਗਾ ਵੀ ਨਹੀਂ ਸੀ, ਉਹ ਸਾਧੂ ਸੀ, ਫਕੀਰ ਸੀ – ਪਰ ਕਿਸੇ ਸਾਧੂ ਫਕੀਰ ਵਰਗਾ ਨਹੀਂ ਸੀ, ਉਹ ਅਮੀਰ ਸੀ, ਦੁਨੀਆਂ ਦੀਆਂ ਸਭ ਤੋਂ ਮਹਿੰਗੀਆਂ ਇਕਾਨਵੇਂ ਰੋਲਸ ਰਾਇਸ ਕਾਰਾਂ ਦਾ ਮਾਲਿਕ– ਪਰ ਕਿਸੇ ਵੀ ਅਮੀਰ ਵਰਗਾ ਉਹ ਨਹੀਂ ਸੀ। ਉਹ ਰਿਸ਼ੀ ਸੀ ਪਰ ਕਿਸੇ ਵੀ ਕਾਲ ਦੇ ਕਿਸੇ ਵੀ ਰਿਸ਼ੀ ਵਰਗਾ ਨਹੀਂ ਸੀ। ਉਹ ਆਪਣੇ ਆਪ ਨੂੰ ਅਵਤਾਰ ਵੀ ਆਖਦਾ ਸੀ – ਭਗਵਾਨ ਵੀ – ਪਰ ਕਿਸੇ ਵੀ ਜੁਗ ਦੇ ਅਵਤਾਰ ਜਾਂ ਭਗਵਾਨ ਨਾਲ ਉਸਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਉਹ ਪੂਰਨ ਤੇ ਨੈਸ਼ਟਿਕ ਬ੍ਰਹਮਚਰਯ ਦਾ ਪ੍ਰਚਾਰਕ ਸੀ ਪਰ ਆਪਣੇ ਸਮੇਂ ਦਾ ਸਭ ਤੋਂ ਵੱਡਾ ਇਸਤਰੀ ਭੋਗੀ ਵੀ ਅਖਵਾਉਂਦਾ ਸੀ। ਉਹ ਸ਼ਾਸਤਰ ਵਿਰੋਧੀ ਸੀ – ਪਰ ਉਸਦੇ ਰਚੇ ਸ਼ਾਸਤਰ ਗ੍ਰੰਥਾਂ ਤੇ ਕੈਸਟਾਂ ਦੀ ਵਿਕਰੀ ਤੋਂ ਹੋ ਰਹੀ ਆਮਦਨੀ ਇਸ ਜੁਗ ਦੇ ਕਿਸੇ ਵੀ ਗ੍ਰੰਥਕਾਰ ਨਾਲੋਂ ਕਿਤੇ ਜਿਆਦਾ ਹੈ। ਉਹ ਸ਼ਬਦਾਂ ਦਾ ਜਾਦੂਗਰ ਸੀ ਪਰ ਉਸ ਤੋਂ ਵੱਡਾ ਸ਼ਬਦ ਭੰਜਕ ਵੀ ਮਨੁੱਖੀ ਇਤਿਹਾਸ ਵਿੱਚ ਲੱਭਣਾ ਔਖਾ ਹੈ। ਹਰ ਸਥਾਪਤ ਸ਼ਬਦ ਦਾ ਭੰਜਕ ! ਹਰ ਸਭਿਅਤਾ ਦੇ, ਹਰ ਸੰਸਕ੍ਰਿਤੀ ਦੇ, ਹਰ ਰੀਤੀ ਦੇ ਹਰ ਪਰੰਪਰਾ ਦੇ ਭੰਜਕ ਰਜਨੀਸ਼ ਦਾ ਜੇ ਕੋਈ ਸਵਰੂਪ ਕਲਪਨ ਦੀ ਕੋਸ਼ਿਸ਼ ਕਰੇ ਤਾਂ ਉਸ ਨੂੰ ਨਿਰਾਸ਼ ਹੋਣਾ ਪਵੇਗਾ। ਦੁਨੀਆਂ ਦੇ ਹਰ ਦਰਸ਼ਨ ਦੀ ਉਸ ਨੇ ਹਾਂ ਪੱਖੀ ਚਰਚਾ ਕੀਤੀ ਹੈ ਪਰ ਕਿਤੇ ਨਾ ਕਿਤੇ ਜਾ ਕੇ ਉਸ ਨੇ ਹਰੇਕ ਦਰਸ਼ਨ ਤੋਂ ਆਪਣੇ ਆਪ ਨੂੰ ਅਲੱਗ ਹੀ ਮੰਨਿਆ ਹੈ। ਇਤਿਹਾਸ ਦੇ ਹਰੇਕ ਰਿਸ਼ੀ, ਅਵਤਾਰ ਤੇ ਭਗਵਾਨ ਦੀ ਉਸ ਨੇ ਸਿਫਤ ਸਲਾਹ ਕੀਤੀ ਹੈ ਪਰ ਹਰੇਕ ਨੂੰ ਹੀ ਉਸ ਨੇ ਕਿਤੇ ਨਾ ਕਿਤੇ ਜਾ ਕੇ ਰੱਦ ਕਰਦਿਆਂ ਲਿਖਿਆ ਹੈ ਕਿ ਉਹ ਉਸਦੀ ਉਚਾਈ ਦਾ ਸਾਖਸ਼ੀ ਹੈ ਪਰ ਖੁਦ ਉਸਦਾ ਉਤਰਾਧਿਕਾਰੀ ਨਹੀਂ। ਹਰੇਕ ਅਵਤਾਰ ਜਾਂ ਮਹਾਪੁਰਸ਼ ਦੀ ਥਾਂ 'ਤੇ ਉਸ ਨੇ ਕਿਸੇ ਨਾ ਕਿਸੇ ਵੇਲੇ ਆਪਣੇ ਆਪ ਨੂੰ ਖਲਿਹਾਰ ਕੇ ਵੇਖਿਆ ਪਰ ਝੱਟ ਹੀ ਆਖ ਦਿੱਤਾ ਹੈ – ਨਹੀਂ, ਮੈਂ ਉਹ ਨਹੀਂ।

ਦੁਨੀਆਂ ਵਿੱਚ ਖਿਲਰੇ ਹੋਏ ਲੱਖਾਂ ਚੇਲਿਆਂ ਦੇ ਗੁਰੂ ਰਜਨੀਸ਼ ਨੇ ਪਹਿਲਾਂ ਆਪਣੇ ਆਪ ਨੂੰ ਆਚਾਰੀਆ ਰਜਨੀਸ਼ ਅਖਵਾਇਆ। ਫਿਰ ਭਗਵਾਨ ਰਜਨੀਸ਼, ਫਿਰ ਭਵਿੱਖਤ ਬੁਧ ਅਵਤਾਰ ਮੈਤਰੇਯ ਰਜਨੀਸ਼ ਤੇ ਫਿਰ ਮਰਨ ਤੋਂ ਪਹਿਲਾਂ ਓਸ਼ੋ ਰਜਨੀਸ਼।

ਜਿਹੜਾ ਕਿਸੇ ਵੀ ਧਰਮ, ਦਰਸ਼ਨ, ਮਤ, ਸਭਿਅਤਾ, ਸੰਸਕ੍ਰਿਤੀ ਨਾਲ ਆਪਣੇ ਆਪ ਨੂੰ ਜੋੜਦਾ ਨਹੀਂ, ਆਪਣੇ ਕਿਸੇ ਇਕ ਨਾਮ ਨੂੰ ਅੰਤਿਮ ਨਹੀਂ ਮੰਨਦਾ, ਜਿਸਦਾ ਆਪਣੇ ਚੇਲਿਆਂ ਲਈ ਕੋਈ ਇਕ ਤਰ੍ਹਾਂ ਦਾ ਨਿਸਚਿਤ ਦਰਸ਼ਨ ਨਹੀਂ, ਉਸ ਰਜਨੀਸ਼ ਨੇ ਦੁਨੀਆਂ ਦੇ ਹਰੇਕ ਸੋਚਣ ਤੇ ਸੰਸਾਰ ਦੀ ਗਤੀ ਵਿਧੀ ਉਪਰ ਨਜ਼ਰ ਰੱਖਣ ਵਾਲੇ ਵਿਅਕਤੀ ਨੂੰ ਕਿਸੇ ਨਾ ਕਿਸੇ ਵੇਲੇ ਇਕ ਪਲ ਲਈ ਖਲੋ ਕੇ ਆਪਣੀ ਗੱਲ ਸੁਣਨ ਲਈ ਸੁੱਤੇ ਸਿਧ ਮਜਬੂਰ ਕਰ ਦਿੱਤਾ ਹੈ। ਬੇਸ਼ੱਕ ਬਹੁਤ ਸਾਰੇ ਲੋਕ ਦੂਜੇ ਪਲ ਹੀ ਮੂੰਹ ਮੋੜ ਕੇ ਆਪਣੇ ਰਾਹ ਪੈ ਗਏ – ਪਰ ਇਕ ਪਲ ਲਈ ਹੀ ਸਹੀ – ਆਪਣੇ ਸ਼ਬਦ ਨਾਲ ਕਿਸੇ ਨੂੰ ਵੀ ਅਟਕਾ ਲੈਣਾ – ਇਹ ਕੇਵਲ ਰਜਨੀਸ਼ ਦੇ ਹਿੱਸੇ ਹੀ ਆਇਆ ਹੈ।

ਰਜਨੀਸ਼ ਹੋਰ ਕੁਝ ਮੰਨੇ ਨਾ ਮੰਨੇ – ਇਕ ਨਤੀਜੇ ਉਤੇ ਉਹ ਆਪਣੇ ਬਾਰੇ ਆਪਣੀ ਉਮਰ ਦੇ ਅੰਤਿਮ ਪਹਿਰ ਵਿੱਚ ਪਹੁੰਚ ਗਿਆ ਸੀ ਉਸ ਦਾ ਸ਼ੁਰੂ ਉਸ ਤੋਂ ਹੈ। ਉਹ ਕਿਸੇ ਰਿਸ਼ੀ ਅਵਤਾਰ ਭਗਵਾਨ ਜਾਂ ਦਾਰਸ਼ਨਿਕ ਦਾ ਪ੍ਰਤੀਨਿਧੀ ਨਹੀਂ, ਵਾਰਸ ਨਹੀਂ। ਉਹ ਅਰਾਜਕਤਾ ਦੀ ਹੱਦ ਤੱਕ ਆਪਣੇ ਆਪ ਨੂੰ ਸੁਤੰਤਰ ਮੰਨਦਾ ਸੀ ਤੇ ਉਸਦੀ ਗੱਲ ਨੂੰ ਸੁਣਨ ਵਾਲਿਆਂ ਨੂੰ ਉਸੇ ਹੱਦ ਤੱਕ ਵੇਖਣਾ ਚਾਹੁੰਦਾ ਸੀ।

ਦੁਨੀਆਂ ਦੇ ਬਹੁਤੇ ਲੋਕ ਮਹਾਨ ਚਿੰਤਕ ਤੇ ਦਾਰਸ਼ਨਿਕ ਵੀ ਪਰੰਪਰਾ ਵਿਚੋਂ, ਇਤਿਹਾਸ ਵਿਚੋਂ ਕੁਝ ਨਾ ਕੁਝ ਨੂੰ ਮੰਨ ਕੇ ਚਲਦੇ ਨੇ, ਕਿਸੇ ਨਾ ਕਿਸੇ ਵਿਚਾਰ ਨਾਲ ਉਨ੍ਹਾਂ ਦੀ ਸੋਚ ਤੇ ਚਿੰਤਨ ਦੀ ਤੰਦ ਜੁੜੀ ਹੁੰਦੀ ਹੈ, ਉਹ ਕਿਸੇ ਨਾ ਕਿਸੇ ਵਿਚਾਰ ਦਾ ਵਿਕਾਸ ਕਰਦੇ ਦਿੱਸਦੇ ਨੇ ਪਰ ਰਜਨੀਸ਼ ਹਰ ਵਿਚਾਰ, ਹਰ ਲਕੀਰ, ਹਰ ਦਰਸ਼ਨ, ਹਰ ਚਿੰਤਨ 'ਤੇ ਇਨ੍ਹਾਂ ਨਾਲ ਜੁੜੇ ਹਰੇਕ ਸ਼ਬਦ ਨਾਲੋਂ ਸ਼ਬਦ ਆਪਣੇ ਆਪ ਨੂੰ ਤੋੜ ਕੇ ਵੇਖਦਾ ਤੇ ਦੂਜਿਆਂ ਨੂੰ ਏਸੇ ਤਰ੍ਹਾਂ ਵੇਖਣਾ ਚਾਹੁੰਦਾ ਸੀ।

ਜਦੋਂ ਹਰ ਕੋਈ ਕਿਸੇ ਨਾ ਕਿਸੇ ਗੱਲ ਜਾਂ ਵਿਚਾਰ ਨਾਲ ਜੁੜਿਆ ਹੋਵੇ, ਕੋਈ ਸਦਾਚਾਰ ਨਾਲ ਤੇ ਕੋਈ ਅਨਾਚਾਰ ਨਾਲ – ਓਦੋਂ ਉਸ ਲਈ ਰਜਨੀਸ਼ ਜਿਹੇ ਵਿਅਕਤੀ ਨੂੰ ਮੰਨਣਾ ਸੰਭਵ ਨਹੀਂ ਲਗਦਾ। ਪਰ ਰਜਨੀਸ਼ ਦੇ ਚਾਰ ਬੋਲ ਕੰਨਾਂ ਵਿੱਚ ਪੈਂਦਿਆਂ ਹੀ, ਉਸ ਨੂੰ ਰਤਾ ਕੁ ਗਹੁ ਨਾਲ ਵੇਖਦਿਆਂ ਹੀ ਲਗਦਾ ਹੈ ਕਿ ਰਜਨੀਸ਼ ਦੋਹਾਂ ਸਿਰਿਆਂ ਉਪਰ ਦੋ ਧਰੂਵਾਂ ਵਾਂਗ ਖੜਾ, ਸੈਣਤਾਂ ਕਰ ਕਰ ਕੇ ਬੁਲਾ ਰਿਹਾ ਹੈ।

ਫਿਰ ਇਸ ਸਭ ਦੇ ਬਾਵਜੂਦ ਇੰਜ ਲਗਦਾ ਹੈ ਕਿ ਰਜਨੀਸ਼ ਵਿਚਾਰਾਂ ਦੇ ਉਸ ਸ਼ਿਖਰ ਉਪਰ ਇਕੱਲਾ ਖੜ੍ਹਾ ਹੈ – ਜਿਸ

ਸ਼ਿਖਰ ਤੱਕ ਜਾਣ ਲਈ ਉਨ੍ਹਾਂ ਹੀ ਪੌੜੀਆਂ ਨੂੰ ਮਾਧਿਅਮ ਬਣਾਉਣਾ ਪਵੇਗਾ, ਜਿਨ੍ਹਾਂ ਨੂੰ ਰਜਨੀਸ਼ ਨੇ ਖੁਦ ਮਾਧਿਅਮ ਬਣਾਇਆ। ਇਨ੍ਹਾਂ ਪੌੜੀਆਂ ਦੇ ਰੂਪ ਦੀ ਚਰਚਾ ਕਰਦਿਆਂ ਰਜਨੀਸ਼ ਨੇ ਉਪਨਿਸ਼ਦਾਂ ਦੀ ਵਿਆਖਿਆ ਕੀਤੀ ਹੈ। ਗੀਤਾ ਦੇ 18 ਅਧਿਆਵਾਂ ਉਪਰ ਲੱਖਾਂ ਸ਼ਬਦ ਬੋਲੇ ਨੇ, ਬੁਧ ਤੇ ਮਹਾਵੀਰ ਦੇ ਬੁਧ-ਜੈਨ ਦਰਸ਼ਨ ਨੂੰ ਰਿੜਕਿਆ ਹੈ। ਕਬੀਰ, ਨਾਨਕ, ਮੀਰਾ ਤੇ ਹੋਰ ਸੰਤਾਂ ਫਕੀਰਾਂ, ਕਵੀਆਂ ਦੀ ਰਚਨਾ ਨੂੰ ਆਪਣੇ ਬੋਲ ਦਿੱਤੇ ਨੇ। ਰੂਸੀ ਗੁਰਜਿਏਫ, ਚੀਨੀ ਤਾਓ, ਜਪਾਨੀ, ਤਿੱਬਤੀ ਤੇ ਭਾਰਤੀ ਤਾਂਤ੍ਰਿਕਾਂ ਦੀਆਂ ਤਾਂਤ੍ਰਿਕ ਤੇ ਯੋਗ ਪੱਧਤੀਆਂ ਨੂੰ ਮਥਿਆ ਹੈ। ਫਰਾਇਡ ਤੇ ਅਰਵਿੰਦ ਨਾਲ ਸੰਵਾਦ ਕਰਦਾ ਲੱਗਦਾ ਹੈ। ਈਸਾ, ਮੁਹੰਮਦ ਤੇ ਸੂਫੀ, ਸੰਤਾਂ ਦੀ ਬਾਣੀ ਦੇ ਰਹੱਸ ਲੱਭੇ ਨੇ। ਇਸ ਸਭ ਕੁਝ ਨਾਲ ਇਹ ਕਹਿਣਾ ਸ਼ਾਇਦ ਅਤਿਕਥਨੀ ਨਾ ਲਗੇ ਕਿ ਰਜਨੀਸ਼ ਨੇ ਏਨਾਂ ਕੁਝ ਪੜ੍ਹਿਆ ਹੈ ਕਿ ਇਸ ਬਾਰੇ ਆਪਣੀ ਮਿਸਾਲ ਉਹ ਆਪ ਹੀ ਹੈ। ਫਿਰ ਸਰਲ ਢੰਗ ਨਾਲ ਸਿੱਧੇ ਸਾਦੇ ਸ਼ਬਦਾਂ ਵਿੱਚ ਜਿਵੇਂ ਪੇਸ਼ ਕੀਤਾ ਹੈ ਉਹ ਪੇਸ਼ਕਾਰੀ ਉਸਦੀ ਆਪ ਬੇਮਿਸਾਲ ਹੈ।

ਇਸ ਸਭ ਤੋਂ ਬਾਅਦ ਰਜਨੀਸ਼ ਬੇ-ਸਿਰ ਪੈਰ ਦਾ ਇਕ ਮਨੁੱਖ ਲੱਗਦਾ ਹੈ ਜਿਸਦਾ ਕੋਈ ਦੀਨ ਇਮਾਨ ਨਹੀਂ। ਜਿਸਦਾ ਕੋਈ ਵਿਚਾਰ ਨਹੀਂ, ਜਿਸਦਾ ਕੋਈ ਫਲਸਫਾ ਨਹੀਂ, ਜਿਸਦਾ ਕੋਈ ਚਰਿਤਰ ਨਹੀਂ। ਜਿਹੜਾ ਲੰਪਟ ਹੈ, ਭੈੜੀਆਂ ਬੀਮਾਰੀਆਂ ਦਾ ਸ਼ਿਕਾਰ ਹੈ। ਜਿਸ ਨੂੰ ਅਮਰੀਕੀ ਸਰਕਾਰ ਨੇ ਜੇਹਲ ਵਿੱਚ ਡੱਕ ਦਿੱਤਾ ਤੇ ਉਸਦੇ ਪੈਰੋਕਾਰਾਂ ਦੇ ਕਹਿਣ ਅਨੁਸਾਰ ਉਸ ਨੂੰ ਜਿਹਲ ਵਿੱਚ ਹੇਲੀਯਮ ਜ਼ਹਿਰ ਖੁਆ ਦਿੱਤਾ ਗਿਆ, ਜਿਸ ਕਾਰਨ ਉਸ ਨੂੰ ਸ਼ੂਗਰ, ਉਨੀਂਦਰਾ, ਹੱਡੀਆਂ ਦੀ ਪੀੜ, ਦੰਦਾਂ ਤੇ ਅੱਖਾਂ ਦੀ ਬਿਮਾਰੀ ਲੱਗ ਗਈ। ਰਜਨੀਸ਼ ਨੂੰ ਅਮਰੀਕਾ ਵਿਚੋਂ ਜਬਰਦਸਤੀ ਕੱਢ ਦਿੱਤਾ ਗਿਆ ਤੇ ਦੁਨੀਆਂ ਦੇ ਹਰ ਦੇਸ਼ ਨੇ ਰਜਨੀਸ਼ ਦੇ ਪਰਵੇਸ਼ ਵਿਰੁੱਧ ਆਪਣੇ ਦਰਵਾਜੇ ਬੰਦ ਕਰ ਲਏ। ਉਸ ਦੇ ਆਪਣੇ ਦੇਸ਼ ਭਾਰਤ ਦੇ ਹਰ ਸੂਬੇ ਦੀ ਸਰਕਾਰ ਨੇ ਰਜਨੀਸ਼ ਨੂੰ ਸੂਬੇ ਵਿੱਚ ਰੱਖਣ ਤੋਂ ਇਨਕਾਰ ਕਰ ਦਿੱਤਾ। ਅੰਤ ਉਸ ਨੂੰ ਆਪਣੇ ਪੂਨਾ ਆਸ਼ਰਮ ਵਿੱਚ ਕੁਝ ਸ਼ਰਤਾਂ ਨਾਲ ਰਹਿਣ ਦੀ ਇਜਾਜਤ ਮਿਲੀ।

ਰਜਨੀਸ਼ ਦਾ ਕਹਿਣਾ ਸੀ ਕਿ ਦੁਨੀਆਂ ਦੀ ਹਰ ਸਰਕਾਰ ਉਸ ਕੋਲੋਂ ਡਰਦੀ ਹੈ। ਡਰਨ ਦਾ ਕਾਰਨ ਹੈ ਕਿ ਰਜਨੀਸ਼ ਬੇਮਿਸਾਲ ਹੈ। ਉਹ ਇਕੱਲਾ ਹੈ ਪਰ ਹਰ ਸਥਾਪਤ ਵਿਚਾਰ ਦਾ ਭੰਜਕ ਹੈ।

ਆਚਾਰੀਆ ਰਜਨੀਸ਼ ਦੇ ਪਹਿਲੇ ਦਰਸ਼ਨ ਮੈਨੂੰ ਬਹੁਤ ਪਹਿਲਾਂ ਦਿੱਲੀ ਦੇ ਰਾਮਲੀਲਾ ਮੈਦਾਨ ਵਿੱਚ ਵਿਸ਼ਵ ਧਰਮ ਸੰਮੇਲਨ ਵਿੱਚ ਹੋਏ। ਉਸ ਇਜਲਾਸ ਦੇ ਪ੍ਰਧਾਨ ਸਤਿਗੁਰੂ ਜਗਜੀਤ ਸਿੰਘ ਜੀ ਸਨ। ਮੈਂ ਆਚਾਰੀਆ ਰਜਨੀਸ਼ ਤੇ ਸਤਿਗੁਰੂ ਜਗਜੀਤ ਸਿੰਘ ਜੀ ਵਿੱਚਕਾਰ ਥੋੜ੍ਹਾ ਪਿੱਛੇ ਬੈਠਾ ਸਾਂ। ਮੇਰਾ ਧਿਆਨ ਸਾਰਾ ਸਮਾਂ ਆਚਾਰੀਆ ਰਜਨੀਸ਼ ਦੇ ਮੁਖ ਮੰਡਲ 'ਤੇ ਹੀ ਜੁੜਿਆ ਰਿਹਾ ਕਿਉਂਕਿ ਉਸਦਾ ਸੌਂਦਰਯ ਤੇ ਵਿਅਕਤੀਤਵ ਹੀ ਐਸਾ ਅਨੁਪਮ ਤੇ ਸੰਮੋਹਕ ਸੀ। ਰਜਨੀਸ਼ ਓਦੋਂ ਤੱਕ ਪ੍ਰਸਿੱਧ ਨਹੀਂ ਸੀ। ਸੇਠ ਗੋਬਿੰਦ ਦਾਸ ਨੇ ਸਭਾ ਵਿੱਚ ਉਸਦੀ ਜਾਣ ਪਛਾਣ ਇਕ ਵਿਦਵਾਨ ਫਿਲਾਸਫਰ ਦੇ ਰੂਪ ਵਿੱਚ ਕਰਵਾਈ। ਆਚਾਰੀਆ ਰਜਨੀਸ਼ ਦੇ ਭਾਸ਼ਣ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦਾ ਪਤਾ ਲੈ ਲਿਆ ਤੇ ਜਬਲਪੁਰ ਯੂਨੀਵਰਸਿਟੀ ਜਾ ਕੇ ਆਚਾਰੀਆ ਜੀ ਨੂੰ ਮਿਲ ਕੇ ਵੀ ਆਏ।

ਪੰਜ ਕੁ ਸਾਲ ਬਾਅਦ ਮੈਂ ਅੰਮ੍ਰਿਤਸਰ ਕੰਪਨੀ ਬਾਗ ਵਿੱਚ ਆਚਾਰੀਆ ਰਜਨੀਸ਼ ਦੇ ਪੰਜ ਭਾਸ਼ਣ ਸੁਣੇ। ਇਕ ਦਿਨ ਇਕ ਆਰੀਆ ਸਮਾਜੀ ਵਿਦਵਾਨ ਨਾਲ ਬਾਕਾਇਦਾ ਬਹਿਸ ਹੋਈ। ਸ਼ਾਸਤਰ ਦੀ ਚਰਚਾ ਕਰਦਿਆਂ ਰਜਨੀਸ਼ ਨੇ ਜਦੋਂ ਇਹ ਕਿਹਾ ਕਿ ਤਿੰਨ ਤਿੰਨ ਆਨਿਆਂ ਦੀ ਧਾਰਮਕ ਕਿਤਾਬਾਂ ਤੋਂ ਮਨੁੱਖ ਨੂੰ ਕਤਲ ਕਰ ਦਿੱਤਾ ਜਾਂਦਾ ਏ ਤਾਂ ਸਭਾ ਵਿੱਚ ਰੌਲਾ ਪੈ ਗਿਆ, ਇੱਟਾਂ ਪੱਥਰ ਚੱਲ ਗਏ। ਮੈਨੂੰ ਲੱਗਾ ਆਚਾਰੀਆ ਰਜਨੀਸ਼ ਮਹਾਨ ਕ੍ਰਾਂਤੀਕਾਰੀ ਹੈ। ਓਦੋਂ ਹੀ ਮੈਂ ਉਸਦੀ ਪਹਿਲੀ ਕਿਤਾਬ 'ਸੰਭੋਗ ਤੋਂ ਸਮਾਧੀ ਤੱਕ' ਖਰੀਦੀ ਤੇ ਪੜ੍ਹੀ। ਫੇਰ ਉਸਦੀਆਂ ਹੋਰ ਪੁਸਤਕਾਂ ਆਉਂਦੀਆਂ ਰਹੀਆਂ ਤੇ ਮੈਂ ਪੜ੍ਹਦਾ ਰਿਹਾ। ਆਚਾਰੀਆ ਰਜਨੀਸ਼ ਤੋਂ ਆਚਾਰੀਆ ਤੋਂ ਭਗਵਾਨ ਰਜਨੀਸ਼ ਬਣ ਗਏ। ਮੇਰੇ ਮਨ ਵਿੱਚ 'ਕਿੰਤੂ' ਜਾਗਿਆ। ਫਿਰ ਭਗਵਾਨ ਰਜਨੀਸ਼ ਸ੍ਰੀ ਕ੍ਰਿਸ਼ਣ ਦਾ ਅਵਤਾਰ ਬਣ ਗਏ, 'ਕਿੰਤੂ' ਹੋਰ ਵੱਡਾ ਹੋ ਗਿਆ। ਫਿਰ ਸ੍ਰੀ ਕ੍ਰਿਸ਼ਣ ਰਜਨੀਸ਼ ਮੈਤਰੇਯ ਬੁੱਧ ਰਜਨੀਸ਼ ਬਣ ਗਏ, 'ਕਿੰਤੂ' ਹੋਰ ਵੀ ਵੱਡਾ ਹੋ ਗਿਆ। ਪਰ ਰਜਨੀਸ਼ ਦੀ ਬੌਧਿਕ ਪ੍ਰਤਿਭਾ ਦਾ ਪ੍ਰਭਾਵ ਫਿਰ ਵੀ ਮੇਰੇ ਮਨ 'ਤੇ ਲਗਾਤਾਰ ਵਧਦਾ ਗਿਆ।

ਰਜਨੀਸ਼ ਦੇ ਪੂਨਾ ਆਸ਼ਰਮ ਵਿੱਚ ਯੋਗ ਸਾਧਨਾ ਦੇ ਤਰੀਕਿਆਂ ਬਾਰੇ ਸੁਣਿਆ। ਨਵੀਆਂ ਨਵੀਆਂ ਤਾਂਤ੍ਰਿਕ ਤੇ ਯੋਗ ਪੱਧਤੀਆਂ ਦੇ ਪ੍ਰਯੋਗ ਦੀਆਂ ਖਬਰਾਂ ਪੜ੍ਹੀਆਂ ਗਈਆਂ। ਵੇਖਿਆ ਕਿ ਬਹੁਤੀਆਂ ਤਾਂਤ੍ਰਿਕ ਤੇ ਯੋਗ ਪੱਧਤੀਆਂ ਤੰਤਰ ਦੇ ਵਿਗਿਆਨ ਭੈਰਵਾ ਸੂਤ੍ਰ ਗ੍ਰੰਥ ਉਪਰ ਅਧਾਰਤ ਹਨ ਤੇ ਕੁਝ ਹਠ ਯੋਗ ਦੀਆਂ ਕਿਰਿਆਵਾਂ ਉਪਰ। ਧਿਆਨ ਦੀਆਂ ਪੱਧਤੀਆਂ ਲਈ ਰਜਨੀਸ਼ ਨੇ ਬੋਧ ਤੰਤਰ ਦੇ ਭਾਰਤੀ, ਤਿੱਬਤੀ, ਚੀਨੀ ਤੇ ਜਾਪਾਨੀ, ਰੂਸੀ ਤੇ ਸੂਫੀ ਤੰਤਰ ਦਾ ਸਾਰ ਲੈ ਕੇ ਧਿਆਨ ਪੱਧਤੀਆਂ ਦੀ ਰਚਨਾ ਕੀਤੀ। ਆਪਣੇ ਪੂਨਾ ਆਸ਼ਰਮ ਵਿੱਚ ਰਜਨੀਸ਼ ਨੇ ਇਹਨਾਂ ਪੱਧਤੀਆਂ ਉਪਰ ਅਭਿਆਸ ਵੀ ਕਰਵਾਇਆ। ਇਨ੍ਹਾਂ ਪੱਧਤੀਆਂ ਵਿੱਚ ਤ੍ਰੰਤਰ ਦੀ 'ਸੰਭੋਗ ਰਾਹੀਂ ਸਮਾਧੀ' ਪੱਧਤੀ ਨੇ ਦੁਨੀਆਂ ਭਰ ਦੇ ਯੋਗ ਜਗਿਆਸੂਆਂ ਦਾ ਧਿਆਨ ਖਿਚਿਆ। ਪਰ ਇਹੋ ਹੀ ਪੱਧਤੀ ਸੀ ਜਿਸ ਨੂੰ ਠੀਕ ਤਰ੍ਹਾਂ ਨਾ ਸਮਝ ਸਕਣ ਕਰਕੇ ਸੈਂਕੜੇ ਸਾਲ ਪਹਿਲਾਂ ਭਾਰਤ ਵਿੱਚ ਅਧਿਆਤਮਕ ਪ੍ਰਾਪਤੀ ਦੇ ਬਹਾਨੇ ਕਾਮ ਲਿਪਤਾ ਦਾ ਰੂਪ ਦੇ ਦਿੱਤਾ ਗਿਆ ਸੀ ਤੇ ਤੰਤਰ ਦਰਸ਼ਨ ਪੂਰੀ ਤਰ੍ਹਾਂ ਬਰਬਾਦ ਹੋ ਗਿਆ ਸੀ।

ਰਜਨੀਸ਼ ਨੇ ਫਰਾਇਡ ਦੇ ਫਲਸਫੇ ਨਾਲ ਜੋੜ ਕੇ ਉਸ ਨੂੰ ਹੋਰ ਵੀ ਤਰਕ ਸੰਗਤ ਤੇ ਰੰਗੀਨ ਰੂਪ ਦੇ ਦਿੱਤਾ।

ਤੰਤਰ ਤੇ ਯੋਗ ਸਾਧਨਾ ਦੇ ਪਹਿਲੇ ਦੌਰ ਵਿੱਚ ਪ੍ਰਾਨ ਦੀ ਗਤੀਵਿਧੀ ਬਦਲਦਿਆਂ ਹੀ ਕੁਝ ਅਨੋਖੀਆਂ ਪ੍ਰਾਪਤੀਆਂ ਹੁੰਦੀਆਂ ਨੇ। ਉਸ ਦੌਰ ਵਿੱਚ ਹੀ ਪ੍ਰਾਣ ਕੁਹੂ ਤੇ ਚਿਤ੍ਰਾ ਨਾਮੀ ਨਾੜੀਆਂ ਵਿੱਚ ਵੀ ਪ੍ਰਵੇਸ਼ ਕਰ ਸਕਦਾ ਹੈ ਤੇ ਬ੍ਰਹਮ ਨਾੜੀ ਵਿੱਚ ਜਾਣ ਦਾ ਭੁਲੇਖਾ ਵੀ ਪਾ ਸਕਦਾ ਹੈ। ਇਸੇ ਦੌਰ ਵਿੱਚ ਮਧੂ ਭੂਮੀ ਦੀ ਪ੍ਰਾਪਤੀ ਵੀ ਸੰਭਵ ਹੋ ਜਾਂਦੀ ਹੈ। ਰਜਨੀਸ਼ ਨੇ ਆਪਣੇ ਆਪ ਨੂੰ ਅਤੇ ਆਪਣੇ ਸਾਧਕਾਂ ਨੂੰ ਇਨ੍ਹਾਂ ਭੂਮੀਆਂ ਵਿੱਚ ਹੀ ਭਟਕਾ ਕੇ ਇਕ ਨਵੇਂ ਤੰਤਰ ਵਾਲਾ ਸੰਸਾਰ ਰਚਣ ਦੀ ਕੋਸ਼ਿਸ਼ ਕੀਤੀ। ਪਰ ਸਰੀਰ ਤਾਂ ਸਰੀਰ ਹੀ ਹੈ ਉਸਦੀ ਸਮਰਥਾ ਇਕ ਯੋਗੀ ਲਈ ਵੀ ਸੀਮਤ ਹੈ। ਉਸ ਸੀਮਤ ਸਮਰਥਾ ਨੂੰ ਅਸੀਮਤ ਬਣਾਉਣ ਲਈ ਤੰਤਰ ਦੇ ਰਸਾਇਣਿਕ ਤਰੀਕਿਆਂ ਦੀ ਵਰਤੋਂ ਸ਼ਾਇਦ ਰਜਨੀਸ਼ ਨੇ ਕੀਤੀ। 'ਪਾਰਾ' ਜਿਸ ਨੂੰ ਤਾਂਤ੍ਰਿਕ ਭਾਸ਼ਾ ਵਿੱਚ 'ਸ਼ਿਵਬਿੰਦੂ' ਵੀ ਕਿਹਾ ਜਾਂਦਾ ਹੈ - ਇਹਨਾਂ ਰਸਾਇਣਿਕ ਤਰੀਕਿਆਂ ਦਾ ਮੁਖੀ ਰਸ ਤਤਵ ਹੈ। ਸ਼ਾਇਦ ਇਸੇ ਰਸ ਦੀ ਕੁਵਰਤੋਂ ਕਾਰਨ ਰਜਨੀਸ਼ ਦੇ ਸਰੀਰ ਵਿੱਚ ਉਨ੍ਹਾਂ ਬੀਮਾਰੀਆਂ ਨੇ ਪ੍ਰਵੇਸ਼ ਕੀਤਾ।

ਰਜਨੀਸ਼ ਦੇ ਸੁਭਾ ਵਿੱਚ ਹੀ ਇਹ

ਗੱਲ ਸੀ ਕਿ ਉਹ ਹਰ ਸੀਮਾ ਨੂੰ ਪਾਰ ਕਰਨਾ ਚਾਹੁੰਦਾ ਸੀ। ਇਸਤਰੀ ਸਮਾਗਮ ਬਾਰੇ ਵੀ ਉਹ ਇਸੇ ਤਜਰਬੇ ਵਿਚੋਂ ਲੰਘਣ ਦਾ ਦਾਅਵਾ ਕਰਦਿਆਂ ਕਈ ਜਨਮਾਂ ਦੇ ਸੰਭੋਗ ਨੂੰ ਇਸੇ ਜਨਮ ਵਿੱਚ ਪੂਰਾ ਕਰਨ ਦੀ ਗੱਲ ਕਰਦਾ ਸੀ। ਹੱਡਾਂ ਵਿੱਚ ਦਰਦ, ਉਨੀਂਦਾ, ਦੰਦਾਂ ਦੇ ਰੋਗ ਤੇ ਅੱਖਾਂ ਦੀ ਦ੍ਰਿਸ਼ਟੀ ਦਾ ਘਟ ਜਾਣਾ, ਇਸੇ ਅਮਿਤਾਚਾਰ ਦਾ ਨਤੀਜਾ ਸੀ। ਹੇਲੀਯਮ ਜ਼ਹਿਰ ਦੀ ਕਹਾਣੀ ਸੱਚ ਨਹੀਂ ਲਗਦੀ। ਅਨੇਕਾਂ ਤਰ੍ਹਾਂ ਦੀ ਐਲਰਜੀ ਤਾਂ ਰਜਨੀਸ਼ ਨੂੰ ਅਮਰੀਕਾ ਜਾਣ ਤੋਂ ਪਹਿਲਾਂ ਹੀ ਸੀ।

ਰਜਨੀਸ਼ ਓਨਾ ਅਧਿਆਤਮਿਕ ਨਹੀਂ ਜਿੰਨਾ ਬੌਧਿਕ ਗੁਰੂ ਸੀ। ਬੁੱਧੀ ਦੀ ਕਸਰਤ ਕਰਨ ਵਾਲਾ ਅਜਿਹਾ ਮਹਾਨ ਗੁਰੂ ਜਿਸਦੀ ਤੁਲਨਾ ਵਿੱਚ ਕਿਸੇ ਵੀ ਯੁਗ ਦਾ ਕੋਈ ਬੌਧਿਕ ਗੁਰੂ ਟਿਕ ਨਹੀਂ ਸਕਦਾ। ਉਹ ਕਿਸੇ ਗੁਰੂ ਗੱਦੀ ਦਾ ਵਾਰਸ ਨਹੀਂ ਸੀ, ਆਪਣੀ ਬੌਧਕ ਤਾਕਤ ਨਾਲ ਉਸ ਨੇ ਦੁਨੀਆਂ ਭਰ ਵਿੱਚ ਪੰਜ ਲੱਖ ਚੇਲੇ ਬਣਾਏ। ਜਿਹੜੇ ਗਰੀਬ ਨਹੀਂ ਅਮੀਰ ਸਨ। ਜਿਹੜੀ ਇਕ ਵੀ ਰੋਲਸ ਰਾਇਸ ਕਾਰ ਕਿਸੇ ਵੀ ਗੁਰੂ ਦੇ ਹੇਠਾਂ ਹੋਣ ਤੇ ਉਹ ਗੁਰੂ ਕਈਆਂ ਦੀ ਈਰਖਾ ਦਾ ਕਾਰਨ ਬਣ ਸਕਦਾ ਹੈ – ਉਹ ਕਾਰਾਂ ਰਜਨੀਸ਼ ਕੋਲ ਇਕਯਾਨਵੇਂ ਸਨ। ਵਿਦਵਾਨਾਂ ਵਿਚੋਂ ਬੇਮਿਸਾਲ, ਭੋਗੀਆਂ ਵਿਚੋਂ ਬੇਮਿਸਾਲ, ਰਜਨੀਸ਼ ਨੇ 21 ਸਾਲ ਦੀ ਉਮਰ ਵਿੱਚ ਗਿਆਨ ਨੇਤਰ ਖੁਲ੍ਹਣ ਦਾ ਦਾਅਵਾ ਕੀਤਾ। 38 ਸਾਲ ਤੱਕ ਲਗਾਤਾਰ ਹਸਤੀ ਵਿਚੋਂ ਆਪਣੀ ਪਛਾਣ ਲੱਭਣ ਦੀ ਕੋਸ਼ਿਸ਼ ਕੀਤੀ ਤੇ ਅੰਤ ਵਿੱਚ ਆਪਣਾ ਨਾਂ 'ਓਸ਼ੋ ਰਜਨੀਸ਼' ਰੱਖਿਆ। ਓਸ਼ੋ ਜੋ ਕਿ ਇਕ ਜਾਪਾਨੀ ਸ਼ਬਦ ਹੈ, ਜਿਸਦਾ ਭਾਵ ਅਰਥ ਹੈ ਆਦਰ ਸਹਿਤ ਸਦੀਵੀ ਇਕਰਸਤਾ ਵਾਲੀ ਸਰਬ ਪੱਖੀ ਚੇਤਨਾ ਦਾ ਸਭ ਦਿਸ਼ਾਵਾਂ ਵਿੱਚ ਝਰਦਾ ਅਸਤਿਤਵ। ਓਸ਼ੋ ਰਜਨੀਸ਼ ਦੀ ਸਭ ਤੋਂ ਵੱਡੀ ਸਿਫ਼ਤ ਇਹ ਸੀ ਕਿ ਉਸ ਨੇ ਜੋ ਸੋਚਿਆ ਓਹੋ ਆਖਿਆ ਅਤੇ ਜੋ ਆਖਿਆ ਓਹੋ ਕੀਤਾ। ਕੋਈ ਵੀ ਵਰਜਿਤ ਕਰਮ ਉਸ ਨੇ ਸਾਧੂ ਭੇਖ ਦੀ ਓਟ ਵਿੱਚ ਨਹੀਂ ਕੀਤਾ।

## 1984 : ਗਿਆਨੀ ਜ਼ੈਲ ਸਿੰਘ ਦੀ ਬੇਟੀ ਨੇ ਕਿਹਾ, ਸਰਕਾਰ ਨੇ ਮਦਦ ਲਈ ਉਨ੍ਹਾਂ ਦੀਆਂ ਅਪੀਲਾਂ ਨੂੰ ਨਜ਼ਰਅੰਦਾਜ਼ ਕੀਤਾ

ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੀ ਬੇਟੀ ਡਾ. ਗੁਰਦੀਪ ਕੌਰ ਨੇ ਇਕ ਪੰਜਾਬੀ ਟੀ.ਵੀ. ਚੈਨਲ ਨੂੰ ਇੰਟਰਵਿਊ ਵਿੱਚ ਕਿਹਾ ਕਿ 1984 ਦਾ ਸਾਲ ਉਨ੍ਹਾਂ ਦੇ ਪਿਤਾ ਲਈ ਬਹੁਤ ਦਰਦਨਾਕ ਸਾਲ ਸੀ। ਉਨ੍ਹਾਂ ਕਿਹਾ ਕਿ ਗਿਆਨੀ ਜ਼ੈਲ ਸਿੰਘ ਅਪਰੇਸ਼ਨ ਬਲੂਸਟਾਰ ਅਤੇ ਸਿੱਖ ਵਿਰੋਧੀ ਦੰਗਿਆਂ ਤੋਂ ਬਹੁਤ ਦੁਖੀ ਸਨ। ਉਨ੍ਹਾਂ ਕਿਹਾ ਕਿ ਗਿਆਨੀ ਜ਼ੈਲ ਸਿੰਘ ਭਾਵੇਂ ਉਸ ਵੇਲੇ ਤਿੰਨੇ ਫੌਜਾਂ ਦੇ ਸੁਪਰੀਮ ਕਮਾਂਡਰ ਸਨ। ਪਰ ਅਪਰੇਸ਼ਨ ਬਲੂਸਟਾਰ ਸ਼ੁਰੂ ਕਰਨ ਤੋਂ ਪਹਿਲਾਂ ਨਾ ਹੀ ਉਨ੍ਹਾਂ ਨਾਲ ਵਿਚਾਰ ਕੀਤਾ ਗਿਆ ਅਤੇ ਨਾ ਹੀ ਉਹ ਆਪਣੀ ਪੂਰੀ ਕੋਸ਼ਿਸ਼ ਤੋਂ ਬਾਅਦ ਵੀ ਬੇਗੁਨਾਹ ਸਿੱਖਾਂ ਵਿਰੁੱਧ ਦੰਗਿਆਂ ਨੂੰ ਰੋਕ ਸਕੇ।

31 ਅਕਤੂਬਰ 1984 ਦੀ ਰਾਤ ਨੂੰ ਰਾਸ਼ਟਰਪਤੀ ਭਵਨ ਵਿਖੇ ਵਾਪਰੀਆਂ ਘਟਨਾਵਾਂ ਬਾਰੇ ਗੱਲ ਕਰਦਿਆਂ ਡਾ. ਗੁਰਦੀਪ ਕੌਰ ਨੇ ਕਿਹਾ ਕਿ ਉਨ੍ਹਾਂ ਦੇ ਪਿਤਾ ਦੰਗੇ ਭੜਕਣ ਕਾਰਨ ਬੇਚੈਨ ਸਨ। ਉਨ੍ਹਾਂ ਨੇ ਬੇਗੁਨਾਹ ਸਿੱਖਾਂ ਦੇ ਕੀਤੇ ਜਾ ਰਹੇ ਕਤਲੇਆਮ ਨੂੰ ਰੋਕਣ ਲਈ ਪ੍ਰਧਾਨ ਮੰਤਰੀ ਦਫਤਰ, ਤਤਕਾਲੀ ਗ੍ਰਹਿ ਮੰਤਰੀ ਅਤੇ ਸਬੰਧਤ ਅਥਾਰਟੀਆਂ ਨੂੰ ਫੋਨ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਕਿਹਾ ਕਿ ਨਾ ਤਾਂ ਗਿਆਨੀ ਜ਼ੈਲ ਸਿੰਘ ਦੇ ਫੋਨਾਂ ਦਾ ਕੋਈ ਜਵਾਬ ਆਇਆ ਜਾਂ ਫੋਨ ਲਾਈਨਾਂ ਅਣਪਛਾਤੇ ਕਾਰਨਾਂ ਕਰਕੇ ਕੱਟ ਜਾਂਦੀਆਂ ਰਹੀਆਂ। ਇਸ ਤਰ੍ਹਾਂ ਆਜ਼ਾਦ ਭਾਰਤ ਦਾ ਸਭ ਤੋਂ ਵਧ ਤਾਕਤਵਰ ਵਿਅਕਤੀ ਅਤੇ ਭਾਰਤ ਦੀਆਂ ਤਿੰਨੇ ਫੌਜਾਂ ਦਾ ਸੁਪਰੀਮ ਕਮਾਂਡਰ ਵੀ ਮਜਬੂਰ ਹੋ ਗਿਆ ਸੀ।

ਡਾ. ਗੁਰਦੀਪ ਕੌਰ ਨੇ ਕਿਹਾ ਕਿ "ਗਿਆਨੀ ਜੀ ਬਹੁਤ ਮਜ਼ਬੂਤ ਵਿਅਕਤੀ ਸਨ, ਪਰ ਅਪਰੇਸ਼ਨ ਬਲੂਸਟਾਰ ਅਜਿਹੀ ਘਟਨਾ ਸੀ ਜਿਸ ਨੇ ਉਨ੍ਹਾਂ ਦੀਆਂ ਅੱਖਾਂ 'ਚ ਹੰਝੂ ਲੈ ਆਂਦੇ। ਅਪਰੇਸ਼ਨ ਬਲੂਸਟਾਰ ਤੋਂ ਚਾਰ ਦਿਨ ਬਾਅਦ ਜਦੋਂ ਉਹ ਹਰਿਮੰਦਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਤੋਂ ਪਰਤੇ ਤਾਂ ਉਹ ਟੁੱਟ ਚੁੱਕੇ ਸਨ ਅਤੇ ਡੂੰਘੇ ਗੁੱਸੇ 'ਚ ਸਨ। ਉਹ ਇਸ ਪਵਿੱਤਰ ਸਥਾਨ ਨੂੰ ਹੋਏ ਨੁਕਸਾਨ ਤੋਂ ਬਹੁਤ ਦੁਖੀ ਸਨ।"

ਡਾ. ਗੁਰਦੀਪ ਕੌਰ ਨੇ ਕਿਹਾ ਕਿ ਸਿੱਖਾਂ ਵਿਰੁੱਧ ਬੇਰੋਕ ਜਾਰੀ ਦੰਗਿਆਂ ਕਾਰਨ ਉਨ੍ਹਾਂ ਦੇ ਪਿਤਾ ਬਹੁਤ ਬੇਚੈਨ ਸਨ ਅਤੇ ਉਨ੍ਹਾਂ ਨੂੰ ਰਾਤ ਸਮੇਂ ਨੀਂਦ ਵੀ ਨਹੀਂ ਆ ਰਹੀ ਸੀ। ਉਨ੍ਹਾਂ ਕਿਹਾ ਕਿ ਜਦੋਂ ਉਨ੍ਹਾਂ ਲੋਕਾਂ ਤੋਂ ਕੋਈ ਮਦਦ ਨਹੀਂ ਮਿਲੀ, ਜਿਨ੍ਹਾਂ ਕੋਲ ਉਸ ਸਮੇਂ ਅਥਾਰਿਟੀ ਸੀ ਤਾਂ ਉਨ੍ਹਾਂ ਨੇ ਆਪਣੇ ਕੁਝ ਅੰਗ ਰੱਖਿਅਕਾਂ ਦੀ ਮਦਦ ਨਾਲ ਪੀੜਤਾਂ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਰਾਸ਼ਟਰਪਤੀ ਭਵਨ ਤੋਂ ਮਜ਼ਲੂਮਾਂ ਨੂੰ ਕੱਢਣ ਲਈ ਗੱਡੀਆਂ ਵੀ ਭੇਜੀਆਂ। ਉਨ੍ਹਾਂ ਕਿਹਾ ਕਿ ਗਿਆਨੀ ਜੀ ਬੁਰੀ ਤਰ੍ਹਾਂ ਵਿਆਕੁਲ ਹੋ ਗਏ ਸਨ। ਉਨ੍ਹਾਂ ਇਸ ਗੱਲ 'ਤੇ ਜੋਰ ਦਿੱਤਾ ਕਿ ਪਹਿਲੇ 48 ਤੋਂ 72 ਘੰਟਿਆਂ ਅੰਦਰ ਪ੍ਰਧਾਨ ਮੰਤਰੀ ਸਮੇਤ ਕੋਈ ਵੀ ਰਾਸ਼ਟਰਪਤੀ ਨੂੰ ਉਸ ਘਟਨਾ ਦੀ ਜਾਣਕਾਰੀ ਦੇਣ ਲਈ ਨਹੀਂ ਅਪੜਿਆ। ਡਾ. ਗੁਰਦੀਪ ਕੌਰ ਨੇ ਜੋਰ ਦੇ ਕੇ ਆਖਿਆ ਕਿ ਹਾਲਾਂਕਿ ਉਨ੍ਹਾਂ ਦੇ ਪਿਤਾ ਭਾਰਤੀ ਫੌਜਾਂ ਦੇ ਸੁਪਰੀਮ ਕਮਾਂਡਰ ਸਨ ਪਰ ਉਹ ਫੌਜੀਆਂ ਨੂੰ ਦੰਗੇ ਰੋਕਣ ਲਈ ਕੋਈ ਆਦੇਸ਼ ਨਹੀਂ ਦੇ ਸਕੇ। ਉਨ੍ਹਾਂ ਇਹ ਕਹਿ ਕੇ ਹੈਰਾਨੀ ਪ੍ਰਗਟ ਕੀਤੀ ਕਿ ਕੁਝ ਸਿੱਖ ਜਥੇਬੰਦੀਆਂ ਨੇ ਗਿਆਨੀ ਜੀ ਉਤੇ ਦਬਾਅ ਪਾਇਆ ਸੀ ਕਿ ਉਹ ਰਾਸ਼ਟਰਪਤੀ ਦਾ ਅਹੁਦਾ ਛੱਡ ਦੇਣ ਪਰ ਗਿਆਨੀ ਜੀ ਨੇ ਆਪਣੇ ਸਲਾਹਕਾਰਾਂ ਅਤੇ ਪਰਵਾਰਕ ਮੈਂਬਰਾਂ ਨਾਲ ਗੱਲ ਕੀਤੀ ਅਤੇ ਦੇਸ਼ ਖਾਸ ਕਰਕੇ ਸਿੱਖਾਂ ਦੇ ਹਿੱਤ ਵਿੱਚ ਅਹੁਦਾ ਨਾ ਛੱਡਣ ਦਾ ਫੈਸਲਾ ਲਿਆ। ਉਨ੍ਹਾਂ ਦਾਅਵਾ ਕੀਤਾ ਕਿ ਜੇਕਰ ਸੁਪਰੀਮ ਕਮਾਂਡਰ ਉਸ ਵੇਲੇ ਅਹੁਦਾ ਛੱਡ ਦੇਂਦੇ ਤਾਂ ਸਿੱਖਾਂ ਦਾ ਹੋਰ ਵਧ ਨੁਕਸਾਨ ਹੋ ਸਕਦਾ ਸੀ।

## ਧਾਰਮਿਕ ਪਤ੍ਰਿਕਾ 'ਸੱਚੇ ਪਾਤਸ਼ਾਹ' ਵੱਲੋਂ ਸਨਮਾਨ ਸਮਾਰੋਹ

'ਸੱਚੇ ਪਾਤਸ਼ਾਹ' ਵੱਲੋਂ ਇਕ ਸਨਮਾਨ ਸਮਾਰੋਹ ਰਸ਼ੀਅਨ ਸਾਇੰਸ ਐਂਡ ਕਲਚਰ ਸੈਂਟਰ ਨਵੀਂ ਦਿੱਲੀ ਵਿਖੇ ਆਯੋਜਿਤ ਕੀਤਾ ਗਿਆ। ਜਿਸਦੀ ਪ੍ਰਧਾਨਗੀ ਮਹਿੰਦਰ ਸਿੰਘ ਭੁੱਲਰ ਨੇ ਕੀਤੀ। ਇਸ ਸਮਾਰੋਹ ਵਿੱਚ ਮੁਖ ਮਹਿਮਾਨ ਇੰਦਰਜੀਤ ਸਿੰਘ ਅਤੇ ਵਿਸ਼ੇਸ਼ ਮਹਿਮਾਨ ਹਰਪਾਲ ਸਿੰਘ ਕੋਛੜ, ਅਜੀਤ ਸਿੰਘ ਸੀਹਰਾ ਅਤੇ ਕੁਲਵੰਤ ਸਿੰਘ ਸਨ। ਇਸ ਪਤ੍ਰਿਕਾ ਦੇ ਐਡੀਟਰ ਸੁਰਜੀਤ ਸਿੰਘ ਆਰਟਿਸਟ ਨੇ ਸਮਾਰੋਹ ਵਿੱਚ ਆਏ ਮਹਿਮਾਨਾਂ ਦਾ ਸੁਆਗਤ ਕੀਤਾ ਅਤੇ ਇਸ ਪਤ੍ਰਿਕਾ ਸਬੰਧੀ ਵਿਸਥਾਰ ਨਾਲ ਜਾਣਕਾਰੀ ਦਿੱਤੀ। ਸਟੇਜ ਨੂੰ ਡਾ. ਮਨਜੀਤ ਸਿੰਘ ਨੇ ਬਾਖੂਬੀ ਸੰਭਾਲਿਆ। ਇਸ ਮੌਕੇ ਤੇ ਦਿਲਜੀਤ ਸਿੰਘ ਬੇਦੀ ਨੂੰ ਡਾ. ਲੱਖਾ ਸਿੰਘ ਮੈਮੋਰੀਅਲ ਪੁਰਸਕਾਰ, ਡਾ. ਜਗਬੀਰ ਸਿੰਘ ਨੂੰ ਬਹਾਦਰ ਸਿੰਘ ਮੈਮੋਰੀਅਲ ਪੁਰਸਕਾਰ ਦੇ ਨਾਲ ਨਿਵਾਜਿਆ ਗਿਆ ਅਤੇ ਨਾਲ ਹੀ ਮਨਿੰਦਰ ਸਿੰਘ, ਡਾ. ਚੰਦਰ ਮੋਹਨ ਅਤੇ ਕਸ਼ਮੀਰ ਸਿੰਘ ਨੂੰ ਲੇਖਕ ਸਨਮਾਨ ਦਿੱਤਾ ਗਿਆ। ਇਸ ਮੌਕੇ ਤੇ ਹਰਵਿੰਦਰ ਔਲਖ ਦੀ ਪੁਸਤਕ 'ਸ਼ਮ੍ਹਾ ਬੁਝਣ ਤੋਂ ਪਹਿਲਾਂ' ਰਿਲੀਜ਼ ਕੀਤੀ ਗਈ।

# ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਸੰਤ ਸੁਵਰਨ ਸਿੰਘ ਭੱਟੀ ਨਮਿਤ ਸ਼ਰਧਾਂਜਲੀ ਸਮਾਰੋਹ

ਇਤਿਹਾਸ ਪੁਰਖ ਸ੍ਰ. ਸੁਵਰਨ ਸਿੰਘ ਭੱਟੀ 28 ਦਸੰਬਰ 13 ਨੂੰ ਕਰੀਬਨ ਰਾਤ 11 ਵਜੇ ਇਸ ਫ਼ਾਨੀ ਸੰਸਾਰ ਨੂੰ ਛੱਡ ਕੇ ਚਲੇ ਗਏ ਤਾਂ ਚਾਰੇ ਪਾਸੇ ਗ਼ਮਗੀਨ ਮਾਹੌਲ ਹੋ ਗਿਆ। ਪਰਿਵਾਰ ਦੇ ਨਾਲ ਨਾਲ ਸੈਂਕੜਿਆਂ ਦੀ ਗਿਣਤੀ ਵਿੱਚ ਆਲੇ-ਦੁਆਲੇ ਦੇ ਲੋਕ ਅਤੇ ਰਿਸ਼ਤੇਦਾਰ ਇਕੱਠੇ ਹੋਏ। ਸੰਤ ਸੁਵਰਨ ਸਿੰਘ ਭੱਟੀ ਦਾ ਜਨਮ ਤਹਿਸੀਲ ਨਾਰੋਵਾਲ ਪਿੰਡ ਖੋਖਰ (ਪਾਕਿਸਤਾਨ) ਵਿੱਚ ਹੋਇਆ। ਦੇਸ਼ ਆਜ਼ਾਦੀ ਤੋਂ ਬਾਅਦ ਸੰਨ 1947 ਵਿੱਚ ਬਟਾਲਾ ਜਗਾਧਰੀ ਅਤੇ ਫਿਰ ਗਾਜੀਆਬਾਦ ਆ ਕੇ ਵਸ ਗਏ। ਗਾਜੀਆਬਾਦ ਆ ਕੇ ਉਸਤਾਦ ਪ੍ਰੀਤਪਾਲ ਸਿੰਘ ਜੀ ਤੋਂ ਕੰਮਕਾਰ ਸਿੱਖ ਕੇ ਇਕ ਨਵੀਂ ਜਿੰਦਗੀ ਦੀ ਸ਼ੁਰੂਆਤ ਕੀਤੀ, ਉਸ ਤੋਂ ਬਾਅਦ 34 ਸਾਲ ਮੋਹਨ ਮੈਕਿਨ ਵਿੱਚ ਨੌਕਰੀ ਕੀਤੀ। 1977 ਵਿੱਚ ਆਪਣੇ ਬੱਚਿਆਂ ਨੂੰ ਕਾਰੋਬਾਰ ਕਰਕੇ ਦਿੱਤਾ। ਕੰਮ ਦੇ ਨਾਲ ਨਾਲ ਸਮਾਜ ਨੂੰ ਜੋੜਣ ਦਾ ਕੰਮ ਕੀਤਾ। ਸਮਾਜ ਨੂੰ ਜੋੜਦਿਆਂ ਨਾਮਧਾਰੀ ਸੰਗਤ ਸਾਹਿਬਾਬਾਦ ਦੇ ਪ੍ਰਧਾਨ ਬਣੇ। ਆਪਣੀ ਨੇਕ ਕਮਾਈ ਨਾਲ ਪਰਿਵਾਰ ਚੇ ਨਾਲ ਨਾਲ ਸਮਾਜ ਵਿੱਚ ਇਕ ਨਵੀਂ ਪਹਿਲ ਆਪਣੇ ਗੁਰੂ ਪ੍ਰਤੀ ਭਰੋਸਾ ਰੱਖਦਿਆਂ ਆਪਣੇ ਸਾਰੇ ਬੱਚਿਆਂ ਨੂੰ ਸਿੱਖਿਅਤ ਕੀਤਾ। ਅੱਜ ਪੂਰਾ ਪਰਿਵਾਰ ਖੁਸ਼ਹਾਲ ਹੈ।

3 ਜਨਵਰੀ 2014 ਦਾ ਦਿਨ ਜਿਸ ਦਿਨ ਸੰਤ ਸੁਵਰਨ ਸਿੰਘ ਭੱਟੀ ਨਮਿਤ ਅੰਤਿਮ ਅਰਦਾਸ ਅਤੇ ਭੋਗ ਰੱਖਿਆ ਗਿਆ ਉਹ ਦਿਨ ਇਤਿਹਾਸ ਨਾਲ ਜੁੜ ਗਿਆ। ਉਸ ਅੰਤਿਮ ਅਰਦਾਸ ਵਿੱਚ ਸਮਾਜ ਦੇ ਹਰ ਤਬਕੇ ਦੇ ਅਤੇ ਹਰ ਧਰਮ ਦੇ ਲੋਕ ਪੁੱਜੇ ਅਤੇ ਸੰਤ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ। ਪਰਿਵਾਰ, ਰਿਸ਼ਤੇਦਾਰ ਅਤੇ ਨਾਮਧਾਰੀ ਸਮਾਜ ਦੇ ਸੈਂਕੜੇ ਲੋਕਾਂ ਨੇ ਨਾਮਧਾਰੀ ਧਰਮਸ਼ਾਲਾ ਸਾਹਿਬਾਬਾਦ ਪੁੱਜ ਕੇ ਸ਼ਰਧਾਂਜਲੀ ਅਰਪਿਤ ਕੀਤੀ। ਭੋਗ ਦਾ ਸਮਾਂ 12 ਵਜੇ ਤੋਂ 2.30 ਵਜੇ ਤੱਕ ਸ਼ਬਦ ਕੀਰਤਨ ਦੁਆਰਾ ਗੁਰੂ ਪ੍ਰਤੀ ਆਸਥਾ ਪ੍ਰਗਟ ਕਰਦਿਆਂ ਸ਼ਰਧਾਂਜਲੀ ਭੇਟ ਕੀਤੀ। ਗੁਰਦੁਆਰਾ ਨਵੀਨ ਪਾਰਕ ਦੇ ਕੀਰਤਨੀ ਜੱਥੇ ਨੇ ਕੀਰਤਨ ਕੀਤਾ। ਜਥੇਦਾਰ ਇਕਬਾਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਾਲੇ, ਫਿਰ ਜਥੇਦਾਰ ਸੇਵਾ ਸਿੰਘ ਦਿੱਲੀ ਵਾਲਿਆਂ ਨੇ ਕਥਾ ਕੀਤੀ, ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨੌਵੇਂ ਮਹਲੇ ਦੇ ਸ਼ਲੋਕ, ਅਰਦਾਸ, ਸ਼ਰਧਾਂਜਲੀ ਅਤੇ ਧੰਨਵਾਦ। ਗਾਜੀਆਬਾਦ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰ. ਮਨਜੀਤ ਸਿੰਘ ਨੇ ਸਵਰਗਵਾਸੀ ਸੰਤ ਸੁਵਰਨ ਸਿੰਘ ਭੱਟੀ ਨੂੰ ਸ਼ਰਧਾਂਜਲੀ ਦਿੰਦਿਆਂ ਸਤਿਗੁਰੂ ਉਦੈ ਸਿੰਘ ਜੀ ਦੀ ਮੌਜੂਦਗੀ ਵਿੱਚ ਕਿਹਾ ਕਿ ਪੂਰਾ ਭੱਟੀ ਪਰਿਵਾਰ ਆਪਣੇ ਪਿਤਾ ਵੱਲੋਂ ਦਿੱਤੀ ਸਿੱਖਿਆ ਤੋਂ ਪ੍ਰੇਰਨਾ ਲੈ ਕੇ ਸਭਨਾਂ ਦੇ ਦੁਖ ਸੁਖ ਵਿੱਚ ਹਮੇਸ਼ਾ ਸ਼ਾਮਲ ਰਿਹਾ ਹੈ। ਆਪ ਦਾ ਅਸ਼ੀਰਵਾਦ ਸਦਾ ਭੱਟੀ ਪਰਿਵਾਰ ’ਤੇ ਰਹੇ, ਪਰਵਾਰ ਵਿੱਚ ਇਕਜੁਟਤਾ ਬਣੀ ਰਹੇ ਅਤੇ ਆਪ ਜੀ ਦੀ ਕ੍ਰਿਪਾ ਸਦਾ ਬਣੀ ਰਹੇ। ਪ੍ਰਧਾਨ ਸਾਹਿਬ ਨੇ ਹੋਰ ਕਿਹਾ ਕਿ ਸੱਚੇ ਪਾਤਸ਼ਾਹ ਜੀ ! ਨਾਮਧਾਰੀ ਸਮਾਜ ਹਜ਼ਾਰਾਂ ਦੀ ਗਿਣਤੀ ਵਿੱਚ ਆਪ ਦੇ ਚਰਨਾਂ ਦੀ ਧੂੜ ਆਪਣੇ ਮੱਥੇ ਲਗਾ ਕੇ ਧੰਨ ਹੋ ਰਿਹਾ ਹੈ। ਨਾਮਧਾਰੀ ਸਮਾਜ ਰਲ ਮਿਲ ਕੇ ਰਹਿਣ ਵਾਲਾ ਸਮਾਜ ਹੈ ਅਤੇ ਆਪਣੇ ਗੁਰੂ ਪ੍ਰਤੀ ਆਸਥਾ ਪ੍ਰਗਟ ਕਰਦਿਆਂ ਉਸੇ ਦੀ ਛੱਤਰ ਛਾਇਆ ਵਿੱਚ ਜਿੰਦਗੀ ਜੀਉਂਦਾ ਹੈ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਅੱਜ ਆਪ ਦੀ ਮੌਜੂਦਗੀ ਨਾਮਧਾਰੀ ਸਮਾਜ ਵਿੱਚ ਇਕ ਚਮਕ ਲੈ ਕੇ ਆਈ ਹੈ, ਹਰੇਕ ਵਿਅਕਤੀ ਆਪ ਦੇ ਸਾਹਮਣੇ ਨਤ-ਮਸਤਕ ਹੋ ਰਿਹਾ ਹੈ। ਅਜਿਹਾ ਸਚਖੰਡ ਮਾਹੌਲ ਏਥੇ ਪਹਿਲਾਂ ਕਦੇ ਨਹੀਂ ਵੇਖਿਆ। ਸ੍ਰ. ਮਨਜੀਤ ਸਿੰਘ ਨੇ ਸੱਚੇ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ ਕਿ ਆਪ ਦਾ ਪਿਆਰ, ਅਸ਼ੀਰਵਾਦ ਹਮੇਸ਼ਾ ਸਮਾਜ ਨੂੰ ਇਕ ਨਵੀਂ ਦਿਸ਼ਾ ਦੇਣ ਦਾ ਕੰਮ ਕਰੇਗਾ।

ਸ਼ਰਧਾਂਜਲੀ ਸਭਾ ਵਿੱਚ ਗਾਜੀਆਬਾਦ ਜਿਲਾ ਹੀ ਨਹੀਂ ਸਗੋਂ ਦੂਰ-ਦੂਰ ਤੋਂ ਸੰਗਤਾਂ ਨੇ ਆ ਕੇ ਸੰਤ ਸੁਵਰਨ ਸਿੰਘ ਭੱਟੀ ਨੂੰ ਸ਼ਰਧਾਂਜਲੀ ਦਿੱਤੀ। ਸ਼ਰਧਾਂਜਲੀ ਸਭਾ ਵਿੱਚ ਸਮਾਜਵਾਦੀ ਪਾਰਟੀ ਦੇ ਲੋਕ ਸਭਾ ਉਮੀਦਵਾਰ ਸੁਧਨ ਰਾਵਤ, ਪੂਰਵ ਸਾਂਸਦ ਰਮੇਸ਼ ਚੰਦ੍ਰ ਤੋਮਰ, ਪੂਰਵ ਸਾਂਸਦ ਸੁਰਿੰਦਰ ਪ੍ਰਕਾਸ਼ ਗੋਇਲ, ਬਸਪਾ ਉਮੀਦਵਾਰ ਮੁਕੁਲ ਉਪਾਧਿਆਏ, ਨਰੇਂਦ੍ਰ ਰਾਠੀ (ਪ੍ਰਦੇਸ਼ ਸਕੱਤਰ ਕਾਂਗਰਸ), ਬਿਜੇਂਦ੍ਰ ਯਾਦਵ ਜਿਲਾ ਪ੍ਰਧਾਨ ਕਾਂਗਰਸ, ਮਹਾਨਗਰ ਪ੍ਰਧਾਨ ਕਾਂਗਰਸ ਓਮ ਪ੍ਰਕਾਸ਼ ਸ਼ਰਮਾ, ਨੁਮਾਇੰਦਾ ਸਮਾਜਵਾਦੀ ਪਾਰਟੀ ਪ੍ਰਹਿਲਾਦ ਸ਼ਰਮਾ, ਹਿੰਡਨ ਪਾਰ ਪ੍ਰਧਾਨ ਵੀਰੇਂਦ੍ਰ ਯਾਦਵ, ਪੂਰਵ ਵਿਧਾਇਕ ਸੁਰਿੰਦਰ ਮੁੰਨੀ, ਭੂਪਿੰਦਰ ਸਿੰਘ ਜੱਸ, ਬਲਵੀਰ ਸਿੰਘ ਵਿਵੇਕ ਵਿਹਾਰ ਪੂਰਵ ਜਨਰਲ ਸਕੱਤਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਪੂਰਵ ਘੱਟ ਗਿਣਤੀ ਕਮਿਸ਼ਨ ਐਸ.ਪੀ.ਸਿੰਘ, ਮਹਿੰਦਰ ਸਿੰਘ ਭੁੱਲਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਰਾਮਗੜ੍ਹੀਆ ਸਭਾ ਪ੍ਰਧਾਨ ਬਲਦੇਵ ਸਿੰਘ ਸੋਹਲ, ਮਹਾ ਮੰਤਰੀ ਚਰਨਜੀਤ ਸਿੰਘ, ਸ੍ਰੀ ਗੁਰੂ ਨਾਨਕ ਕੰਨਿਆ ਇੰਟਰ ਕਾਲਜ ਪ੍ਰਬੰਧ ਕਮੇਟੀ ਦੇ ਪ੍ਰਧਾਨ ਸ੍ਰਦਾਰ ਮਨਜੀਤ ਸਿੰਘ, ਡਿਪਟੀ ਮੈਨੇਜਰ ਗੁਰਜੀਤ ਸਿੰਘ ਆਜ਼ਾਦ, ਛਵਿੰਦਰ ਸਿੰਘ ਰੁਪਿੰਦਰ ਸਿੰਘ (ਸਵੀਟੀ), ਗੁਰਵਿੰਦਰ ਸਿੰਘ ਸੰਧੂ, ਹਰਦੀਪ ਸਿੰਘ ਪੂਰਵ ਪ੍ਰਧਾਨ ਲਾਜਪਤ ਨਗਰ ਗੁਰਦੁਆਰਾ ਸਾਹਿਬ, ਕੁਲਦੀਪ ਸਿੰਘ ਵਾਲੀਆ, ਗੁਰਪ੍ਰੀਤ ਸਿੰਘ ਰੰਭੀ, ਹਰਪ੍ਰੀਤ ਸਿੰਘ ਐਡਵੋਕੇਟ, ਰਵਿੰਦਰ ਸਿੰਘ ਜੌਲੀ ਪ੍ਰਧਾਨ ਗੁਰਦੁਆਰਾ ਸਾਹਿਬ ਜੀ-ਬਲਾਕ ਕਵੀ ਨਗਰ, ਪ੍ਰਧਾਨ ਨਾਮਧਾਰੀ ਦਰਬਾਰ ਐਚ.ਐਸ. ਹੰਸਪਾਲ, ਸੰਤ ਤਜਿੰਦਰ ਪਾਲ ਸਿੰਘ ਮੈਂਬਰ ਹੇਮਕੁੰਟ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਾ ਭੂਡ ਭਾਰਤ ਨਗਰ ਵਿਜੈ ਨਗਰ ਸ੍ਰਦਾਰ ਜੋਗਿੰਦਰ ਸਿੰਘ ਬੱਗੂ, ਸੂਰੀਆ ਨਗਰ ਗੁਰਦੁਆਰਾ ਸਾਹਿਬ ਜੇ.ਐਸ. ਭਾਟੀਆ, ਇੰਦਰਾਪੁਰਮ ਗੁਰਦੁਆਰਾ ਸਾਹਿਬ ਸਰਦਾਰ ਨਿਰਮਲ ਸਿੰਘ, ਹਾਪੁੜ ਰੋਡ ਗੁਰਦੁਆਰਾ ਸਾਹਿਬ ਜਸਵਿੰਦਰ ਸਿੰਘ ਸੰਨੀ, ਗੁਰਦੁਆਰਾ ਨੰਦਗ੍ਰਾਮ ਦੀ ਕਮੇਟੀ ਏਸ ਭੋਗ ਸਮਾਗਮ ਵਿੱਚ ਸ਼ਾਮਲ ਹੋਏ। ਪੰਡਤ ਅਮਰਪਾਲ ਸ਼ਰਮਾ, ਵਿਦਿਆਲਾ ਪ੍ਰਤੀਨਿਧੀ ਮਨਜੀਤ ਸਿੰਘ ਅਤੇ ਮਾਸਟਰ ਵੀਰ ਸਿੰਘ।

ਸਤਿਗੁਰੂ ਸੱਚੇ ਪਾਤਸ਼ਾਹ ਉਦੈ ਸਿੰਘ ਜੀ ਨਾਲ ਕਈ ਸੂਬੇ ਸਾਹਿਬਾਨ, ਸੂਬਾ ਸੁਖਦੇਵ ਸਿੰਘ, ਸੂਬਾ ਬਲਵਿੰਦਰ ਸਿੰਘ, ਸੂਬਾ ਅਰਵਿੰਦ ਸਿੰਘ, ਸੰਤ ਬਲਦੇਵ ਸਿੰਘ (ਕਾਕੂ), ਸੰਤ ਰਮਣੀਕ ਸਿੰਘ, ਸੰਤ ਨਰਿੰਦਰ ਸਿੰਘ ਖੁਰਾਨਾ, ਸੰਤ ਬਲਦੇਵ ਸਿੰਘ, ਦਿੱਲੀ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਸਾਧਾ ਸਿੰਘ, ਬ੍ਰਾਹਮਣ ਮਹਾਂਸਭਾ ਦੇਵੇਂਦ੍ਰ ਸ਼ਰਮਾ, ਤੇਜਵੀਰ ਮਲਿਕ ਪ੍ਰਧਾਨ ਵਪਾਰ ਮੰਡਲ ਸ਼ਿਆਮ ਪਾਰਕ ਐਕਸ. ਕਰਨਲ ਜੇ.ਐਨ. ਤੁਲੀ, ਜੈਨ ਸਮਾਜ ਦੇ ਮੈਨੇਜਰ ਸ੍ਰੀ ਟੀ.ਆਰ.ਪਾਂਡੇ ਸ੍ਰੀਰਾਮ ਮਿਸ਼ਰਾ, ਜਾਟ ਸਮਾਜ ਤੋਂ ਚੌਧਰੀ ਸ੍ਰੀਪਾਲ ਸਿੰਘ, ਚੌਧਰੀ ਸਤਬੀਰ ਸਿੰਘ, ਗੁਜਰ ਸਮਾਜ ਦੇ ਪ੍ਰਮੁਖ ਸ੍ਰੀ ਹਰੀ ਓਮ ਕਸਾਨਾ, ਪ੍ਰਦੇਸ਼ ਸਕੱਤਰ ਕਾਂਗਰਸ ਸਤੀਸ਼ ਤਿਆਗੀ, ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੀ ਸਕੱਤਰ ਬੀਬੀ ਨਰਿੰਦਰ ਕੌਰ, ਪ੍ਰਧਾਨ ਨਾਮਧਾਰੀ ਸੰਗਤ ਜਮਨਾ ਨਗਰ, ਸੰਤ

ਅਮਰ ਸਿੰਘ ਜਮਨਾ ਪਾਰ ਸੰਗਤ ਦੇ ਪ੍ਰਧਾਨ, ਸੰਤ ਚਰਨਜੀਤ ਸਿੰਘ, ਸੰਤ ਮਨਮੋਹਨ ਸਿੰਘ, ਫ਼ਨ ਐਂਡ ਫੂਡ ਵਿਲੇਜ ਦੇ ਡਾ. ਬਲਵੰਤ ਸਿੰਘ ਜੀ, ਵਰਤਮਾਨ ਹਿੰਦੁਸਤਾਨ ਦੇ ਸੰਪਾਦਕ ਸਰਵ ਸ਼ਕਤੀਮਾਨ ਸਿੰਘ, ਕਾਮਰੇਡ ਕੁਲਵੰਤ ਸਿੰਘ, ਬਾਬੂ ਸਿੰਘ, ਤੀਸ ਹਜਾਰੀ ਬਾਰ ਐਸੋਸੀਏਸ਼ਨ ਦੇ ਪਦਾਧਿਕਾਰੀ ਅਤੇ ਕਈ ਸੀਨੀਅਰ ਵਕੀਲ, ਟੰਡਨ ਸਾਹਿਬ ਆਦਿ ਲੋਕਾਂ ਸਮੇਤ ਕਈ ਸਮਾਜਕ ਸੰਸਥਾਵਾਂ ਦੇ ਪ੍ਰਤੀਨਿੰਧਾਂ ਅਤੇ ਰਾਜਨੀਤਕ ਪਦਾਧਿਕਾਰੀਆਂ ਨੇ ਬਜ਼ੁਰਗਾਂ ਦੇ ਸੁਰਗਵਾਸੀ ਹੋਣ ਪ੍ਰਤੀ ਦੁੱਖ ਵਿਅਕਤ ਕੀਤਾ। ਵਿਸ਼ੇਸ਼ ਤੌਰ 'ਤੇ ਪੂਜਨੀਕ ਮਾਤਾ ਜੀ (ਸ੍ਰੀ ਭੈਣੀ ਸਾਹਿਬ) ਨਾਲ ਸੰਤ ਮਹਿੰਦਰ ਸਿੰਘ ਬਾਲੀ ਨਗਰ, ਐਚ.ਐਸ.ਹੰਸਪਾਲ, ਬਲਦੇਵ ਸਿੰਘ ਸਮੇਤ ਭੱਟੀ ਪਰਿਵਾਰ ਦੇ ਇਸ ਸਮਾਗਮ ਵਿੱਚ ਸ਼ਾਮਲ ਹੋ ਕੇ ਅਸ਼ੀਰਵਾਦ ਦਿੱਤਾ। ਭੱਟੀ ਪਰਿਵਾਰ ਸੂਬਾ ਜਗਤਾਰ ਸਿੰਘ ਭੱਟੀ, ਅਵਤਾਰ ਸਿੰਘ ਭੱਟੀ, ਮੁਖਤਾਰ ਸਿੰਘ ਭੱਟੀ ਐਡਵੋਕੇਟ ਨੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਮਹਾਰਾਜ ਅਤੇ ਆਈ ਹੋਈ ਸਾਧ ਸੰਗਤ ਦਾ ਧੰਨਵਾਦ ਕੀਤਾ। ਉਸ ਤੋਂ ਬਾਅਦ ਸੈਂਕੜਿਆਂ ਦੀ ਗਿਣਤੀ ਵਿੱਚ ਸੰਗਤ ਨੇ ਸ਼ਰਧਾਂਜਲੀ ਦੇਂਦਿਆਂ ਲੰਗਰ ਛਕਿਆ ਅਤੇ ਸੰਤ ਜਗਪਾਲ ਸਿੰਘ ਨੇ ਅਨੇਕ ਸੰਸਥਾਵਾਂ ਦੇ ਸ਼ੋਕ ਪੱਤਰ ਪੜ੍ਹ ਕੇ ਸੁਣਾਏ ਅਤੇ ਧੰਨਵਾਦ ਕੀਤਾ।

– ਮਹੇਸ਼ ਸੁਜੀਵ ਰੋਜ਼

## ਚੰਗੇ ਕੰਮ ਕਰੋ

ਲੂਣ ਪਾਵੇ ਜੋ ਜ਼ਖ਼ਮਾਂ 'ਤੇ ਸਾਡੇ
ਅਸੀਂ ਉਹਨੂੰ ਵੀ ਦੁਆ ਦਿੰਦੇ ਹਾਂ
ਜੋ ਰੰਗ ਖੁਦਾ ਸਾਡੇ ਬਾਅਦ ਬਿਖਰੇਗਾ
ਉਹ ਅਸੀਂ ਪਹਿਲਾਂ ਵਿਖਾ ਦਿੰਦੇ ਹਾਂ।
ਜੋ ਕੁਝ ਕਰਦਾ ਹੈ ਉਹੀ ਕਰਦਾ ਹੈ
ਅਸੀਂ ਤਾਂ ਸਿਰ ਝੁਕਾ ਦਿੰਦੇ ਹਾਂ।
ਐਬ ਕਿੰਨੇ ਹਨ ਦੱਸ ਨਹੀਂ ਸਕਦੇ,
ਇਕ ਹੁਨਰ ਹੈ ਛੁਪਾ ਲੈਂਦੇ ਹਾਂ।
ਤੁਸੀਂ ਸੁਣਦੇ ਨਹੀਂ ਕਦੀ ਗੱਲ ਸਾਡੀ,
ਅਸੀਂ ਤਾਂ 'ਰੋਜ਼' ਸਦਾ ਦਿੰਦੇ ਹਾਂ।
ਤੁਸੀਂ ਕਰਦੇ ਹੋ 'ਰੋਜ਼' ਨਵੇਂ ਸਿਤਮ,
ਅਸੀਂ ਰੋਜ਼ ਹੀ ਭੁਲਾ ਦਿੰਦੇ ਹਾਂ।
ਨੇਕ ਰਾਹ ਫੜੋ ਚੰਗੇ ਕੰਮ ਕਰੋ,
ਅਸੀਂ ਤਾਂ ਇਹੀ ਸਲਾਹ ਦਿੰਦੇ ਹਾਂ।
ਹੁਣ ਕਰਦੇ ਨਹੀਂ 'ਰੋਜ਼' ਗਿਲੇ ਸ਼ਿਕਵੇ,
ਜਿਵੇਂ ਨਿਭਦੀ ਹੈ ਨਿਭਾ ਲੈਂਦੇ ਹਾਂ।

## ਸਜਰੇ ਬੋਲ

ਬੋਲ ਬੋਲ ਕੇ ਥੱਕ ਗਿਆ ਹਾਂ ਦਿਲ ਕਹਿੰਦਾ ਹੈ ਕੁਝ ਨਾ ਬੋਲ,
ਮੁੜ ਮੁੜ ਕੇ ਉਹੀ ਗੱਲ ਕੈਨਾ ਮੈਂ, ਕਿੱਥੇ ਗਏ ਉਹ ਸਜਰੇ ਬੋਲ।
ਹੁਣ ਤੱਕ ਸੁਪਨੇ ਵੇਖ ਰਿਹਾ ਹਾਂ, ਕਿਹੜੀ ਨੀਂਦ 'ਚ ਸੁੱਤਾ ਪਿਆ ਹਾਂ,
ਕੁਝ ਵੀ ਨਹੀਂ ਹੁਣ ਮੇਰੇ ਕੋਲ, ਕਿੱਥੇ ਗਏ ਉਹ ਸਜਰੇ ਬੋਲ।
ਉਮਰ ਭਰ ਕੁਝ ਕਰ ਨਹੀਂ ਸਕਿਆ, ਜੋ ਚਾਹੁੰਦਾ ਸੀ ਬਣ ਨਹੀਂ ਸਕਿਆ,
ਯਾ ਰੱਬ ਹੁਣ ਤੱਕ ਰਿਹਾ ਮੈਂ ਡੋਲ, ਕਿੱਥੇ ਗਏ ਉਹ ਸਜਰੇ ਬੋਲ।
ਉਨ੍ਹਾਂ ਨੂੰ ਮੈਂ ਜਾਣ ਨਾ ਪਾਇਆ, ਮੀਤ ਜਿਹੜੇ ਸੀ ਬੜੇ ਅਨਮੋਲ,
ਆਉਂਦੀ ਹੈ ਜਦ ਯਾਦ ਮਹੇਸ਼ ਦੀ, ਮੁੱਕ ਜਾਂਦੇ ਹਨ ਸਾਰੇ ਬੋਲ।
ਤੇਰੇ ਤੋਂ ਕੁਝ ਹੋਣਾ ਨਹੀਂ ਐ, 'ਰੋਜ਼' ਤੂੰ ਵੱਡੇ ਬੋਲ ਨਾ ਬੋਲ,
ਮਰ ਖੱਪ ਗਿਆ ਸੁਜੀਵ ਕਦੇ ਦਾ, ਹੁਣ ਉਸਦੀ ਮਿੱਟੀ ਨਾ ਫੋਲ।
ਕੋਈ ਭੁੱਲ ਤਾਂ ਕੀਤੀ ਹੈ ਮੈਂ, ਸਿਲਾ ਜਿਸਦਾ ਭੁਗਤ ਰਿਹਾ ਹਾਂ,
ਜਾਣੇ ਕਿਸ ਅਗਨੀ ਦੇ ਅੰਦਰ ਸਦੀਆਂ ਤੋਂ ਮੈਂ ਝੁਲਸ ਰਿਹਾ ਹਾਂ,
ਕੁਝ ਵੀ ਹੁਨਰ ਨਹੀਂ ਮੇਰੇ ਕੋਲ, ਏਹੀ ਹਨ ਮੇਰੇ ਸਜਰੇ ਬੋਲ।
ਜਿਸ ਦਮ ਯਾਦ ਕਰੇਂਗਾ ਉਨ੍ਹਾਂ ਨੂੰ, ਆ ਜਾਵਣਗੇ ਉਹ ਤੇਰੇ ਕੋਲ,
ਨਾਂ ਲਵੇਂਗਾ ਰੋਜ਼ ਦਾ ਜੇਕਰ ਤੇ ਮਹਿਕ ਉਠਣਗੇ ਤੇਰੇ ਹੀ ਬੋਲ,
ਗੱਲ ਬਣਗੀ ਮਹੇਸ਼ ਸੁਜੀਵ ਦੀ, ਤੇ ਰੋਜ਼ ਬੋਲਣਗੇ ਓਹ ਸਜਰੇ ਬੋਲ।

## ਗੱਲ ਵਿਗੜ ਗਈ

ਮੇਰੀ ਗੱਲ ਵੀ ਬਣੀ ਨਹੀਂ,
ਤੇਰਾ ਜ਼ਿਕਰ ਵੀ ਹੋਇਆ ਨਹੀਂ,
ਮੈਂ ਰੋਜ਼ ਮਰ ਰਿਹਾਂ ਖੁਦਾ,
ਉਹ ਕਹਿੰਦੇ ਹਨ ਮੋਇਆ ਨਹੀਂ।
ਦੇਣਾ ਨਹੀਂ ਸੀ ਸੁਖ ਕੋਈ,
ਕਿਉਂ ਭੇਜਿਆ ਏਥੇ 'ਰੋਜ਼' ਨੂੰ
ਹੁਣ ਚਾਹ ਹੈ ਕਿ ਅਜਲ ਮਿਲੇ,
ਭਲਾ ਤਾਂ ਕੁਝ ਹੋਇਆ ਨਹੀਂ।
ਮੇਰੀ ਉਮਰ ਐਵੇਂ ਗੁਜਰ ਗਈ,
ਮੇਰੀ ਹਰ ਗੱਲ ਵਿਗੜ ਗਈ,
ਮੈਂ ਤੇਰਾ ਸੀ ਮੇਰੇ ਖੁਦਾ,
ਫਿਰ ਕਿਉਂ ਭਲਾ ਹੋਇਆ ਨਹੀਂ।
ਉਦਾਸ ਦਿਲ ਹੈ ਤੇ ਅੱਖ ਨਮ੍ਹ
ਰੋਜ਼ ਦਿੰਦਾ ਹੈ ਨਵੇਂ ਅਲਮ,
ਕਿਹੜਾ ਦਿਨ ਸੀ ਐ ਖੁਦਾ
ਜਿਸ ਦਿਨ ਮੈਂ ਰੋਇਆ ਨਹੀਂ।
ਗੁਜ਼ਰ ਗਏ ਹੁਣ ਰੋਜ਼ ਓ ਸੁਜੀਵ,
ਓਹ ਦੋਵੇਂ ਸੀ ਬੰਦੇ ਅਜੀਬ।
ਮੈਂ ਸੁਣਿਆ ਹੈ 'ਮੇਰੇ ਮਹੇਸ਼'
ਪਰ ਮੇਲ ਕਦੇ ਹੋਇਆ ਨਹੀਂ।

## ਹੋਸ਼ ਨਾ ਰਹੇ

ਰੋਏ ਇਸ ਕਦਰ ਕਿ ਹੋਸ਼ ਨਾ ਰਹੇ,
ਮੈਂ ਕਿੱਥੇ ਰਿਹਾ ਜਦ ਉਹ ਨਾ ਰਹੇ।
ਹੁਣ ਉਹ ਸਬਾ ਕਿੱਥੇ, ਅਬਰ ਹੈਂ ਕਹਾਂ,
ਗੁਲ ਉਹ ਨਾ ਰਹੇ ਖ਼ਾਰ ਨਾ ਰਹੇ
ਦਰਦ ਨਾ ਰਹੇ ਉਹ ਆਜ਼ਾਰ ਨਾ ਰਹੇ।
ਹੇ ਗ਼ਰ ਬੇਅਸਰ ਤੇ ਆਹ ਨਾ ਰਹੇ
ਓਹ ਆਸ਼ਨਾ ਮੇਰੇ ਉਹ ਮੇਰੇ ਹਮਨਵਾ
ਕਲ੍ਹ ਤਲਕ ਨਾਲ ਸੀ, ਹੁਣ ਨਾ ਰਹੇ।
ਚਲੋ ਆਪਣੀ ਗੱਲ 'ਤੇ ਕਾਇਮ ਤੇ ਰਹੇ
ਭਲੇ ਹੀ ਹੁਣ ਸਾਡਾ ਕੱਖ ਨਾ ਰਹੇ
ਨਾ ਰਹੇ ਨਾ ਰਹੇ ਨਖਵਤ ਨਾ ਰਹੇ
ਹੇ ਗ਼ਰ ਬੁਰਾ ਤੇ ਖ਼ੈਰ ਨਾ ਰਹੇ।
ਮਹੇਸ਼ ਓ ਸੁਜੀਵ ਮੇਰੇ ਰੋਜ਼ ਮੇਰੇ ਹਬੀਬ ਸੀ,
ਕੀ ਕਰਾਂਗਾ ਜੀ ਕੇ ਜਦ ਓਹੀ ਨਾ ਰਹੇ।

– ਜਗਦੀਸ਼ ਸਿੰਘ ਕੁਹਾੜਾ

# ਰੂਪ ਬਸੰਤ ਦਾ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ

ਜਿਵੇਂ ਰਾਤ ਪਿਛੋਂ ਦਿਨ, ਦੁਖ ਪਿਛੋਂ ਸੁਖ ਅਤੇ ਗੁਲਾਮੀ ਪਿਛੋਂ ਆਜ਼ਾਦੀ ਦੀ ਵਾਰੀ ਆਉਂਦੀ ਹੈ, ਇਵੇਂ ਹੀ ਪਤਝੜ ਪਿਛੋਂ ਛੇ ਰੁੱਤਾਂ ਦੀ ਰਾਣੀ ਬਸੰਤ ਰੁੱਤ ਦਾ ਆਗਮਨ ਹੁੰਦਾ ਹੈ। ਪਹਾੜਾਂ ਵਿੱਚ ਬਰਫ਼ਾਂ, ਤੇਜ ਠੰਡੀਆਂ ਹਵਾਵਾਂ, ਕੋਹਰੇ ਅਤੇ ਧੁੰਧ ਕਾਰਨ ਜਿਥੇ ਬਨਸਪਤੀ ਵਿੱਚ ਵੀਰਾਨੀ ਛਾਈ ਹੁੰਦੀ ਹੈ, ਉਥੇ ਬਸੰਤ ਰੁੱਤ ਦੀ ਆਮਦ 'ਤੇ ਪਾਲਾ ਉਡ ਜਾਂਦਾ ਹੈ। ਬਨਸਪਤੀ ਵਿੱਚ ਫੁਟਾਰਾ ਸ਼ੁਰੂ ਹੋ ਜਾਂਦਾ ਹੈ, ਬਾਗਾਂ ਵਿੱਚ ਫੁੱਲ ਖਿੜਨ ਲੱਗਦੇ ਹਨ। ਪੰਛੀਆਂ ਦੇ ਗੀਤ, ਮੋਰਾਂ ਦੀਆਂ ਪੈਲਾਂ, ਝੂਮਦੀਆਂ ਫਸਲਾਂ ਨੂੰ ਵੇਖ ਕੇ ਮਨੁੱਖੀ ਮਨ ਵਿੱਚ ਵੀ ਖੇੜਾ ਆ ਜਾਂਦਾ ਹੈ। ਪਤਝੜ ਪਿਛੋਂ ਆਈ ਬਸੰਤ ਸਬੰਧੀ ਸ੍ਰੀ ਗੁਰੂ ਅਮਰਦਾਸ ਜੀ ਲਿਖਦੇ ਹਨ –

ਮਾਹਾ ਰੁਤੀ ਮਹਿ ਸਦ ਬਸੰਤੁ॥ ਜਿਤੁ ਹਰਿਆ ਸਭੁ ਜੀਅ ਜੰਤੁ॥
ਕਿਆ ਹਉ ਆਖਾ ਕਿਰਮ ਜੰਤੁ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ॥

ਇਸੇ ਬਸੰਤ ਪੰਚਮੀ ਵਾਲੇ ਦਿਨ ਸੁੱਤੇ ਲੋਕਾਂ ਨੂੰ ਜਗਾਉਣ ਲਈ, ਲੋਕਾਂ ਅੰਦਰ ਸਵੈਮਾਣ ਦਾ. ਮਾਦਾ ਭਰਨ ਲਈ, ਗੁਰਸਿੱਖੀ ਦਾ ਵਸੀਹ ਪੈਮਾਨੇ 'ਤੇ ਪ੍ਰਚਾਰ ਕਰਨ ਅਤੇ ਆਜ਼ਾਦੀ ਸੰਘਰਸ਼ ਦਾ ਮੁੱਢ ਬੰਨ੍ਹਣ ਵਾਲੇ ਅਦੁੱਤੀ ਨੇਤਾ ਸਤਿਗੁਰੂ ਰਾਮ ਸਿੰਘ ਦਾ ਜਨਮ 3 ਫਰਵਰੀ 1816 ਈ. ਨੂੰ ਪਿੰਡ ਰਾਈਆਂ ਭੈਣੀ ਵਿਖੇ ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਘਰ ਹੋਇਆ। ਸਤਿਗੁਰੂ ਰਾਮ ਸਿੰਘ ਦੇ ਜਨਮ ਸਬੰਧੀ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ :

ਸਿੱਖੀ ਬਾਗ ਖ਼ਿਜ਼ਾਂ ਜਦ ਗਰੱਸਿਆ, ਭਇਓ ਪੱਤਰ ਬਿਨ ਛਾਇਆ॥
ਰੂਪ ਬਸੰਤ ਦਾ ਧਾਰ ਕੇ ਬਾਬਾ, ਦਿਨ ਬਸੰਤ ਦੇ ਆਇਆ॥

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦਰਬਾਰ ਖੇਰੂੰ-ਖੇਰੂੰ ਹੋ ਗਿਆ। ਲੋਕ ਆਪਣੀਆਂ ਰਹਿਤ ਮਰਿਆਦਾਵਾਂ, ਸਭਿਆਚਾਰ ਅਤੇ ਵਿਰਸੇ ਨੂੰ ਭੁੱਲ ਕੇ ਅੰਗਰੇਜ਼ਾਂ ਦੇ ਸੋਹਲੇ ਗਾਉਣ ਲੱਗ ਪਏ। ਭਾਈ ਮਹਾਰਾਜ ਸਿੰਘ ਦੀ ਜਲਾਵਤਨੀ ਤੋਂ ਬਾਅਦ ਜਦੋਂ ਅੰਗਰੇਜ਼ਾਂ ਖਿਲਾਫ਼ ਪੱਤਾ ਵੀ ਨਹੀਂ ਹਿਲਦਾ ਸੀ, ਉਸ ਸਮੇਂ ਸਤਿਗੁਰੂ ਰਾਮ ਸਿੰਘ ਨੇ 5 ਸਿੰਘਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ 12 ਅਪ੍ਰੈਲ 1857 ਈ. ਨੂੰ ਭੈਣੀ ਸਾਹਿਬ ਦੀ ਧਰਤੀ 'ਤੇ ਚਿੱਟਾ ਝੰਡਾ ਲਹਿਰਾ ਕੇ ਆਜ਼ਾਦੀ ਪ੍ਰਾਪਤੀ ਦਾ ਬਿਗਲ ਵਜਾ ਦਿੱਤਾ। ਉਚੇ-ਸੁੱਚੇ ਸਵੱਛ ਆਚਰਣ, ਸਦਾਚਾਰਕ.ਜੀਵਨ, ਕਹਿਣੀ ਕਰਨੀ ਦੇ ਸਿਧਾਂਤ ਅਤੇ ਜੋਸ਼ੀਲੇ ਪ੍ਰਚਾਰ ਸਦਕਾ ਪਿੰਡਾਂ ਦੇ ਪਿੰਡ ਨਾਮਧਾਰੀ ਸਜਣ ਲੱਗੇ। ਪ੍ਰਚਾਰ ਨੂੰ ਹੋਰ ਪ੍ਰਜਵਲਤ ਕਰਨ ਲਈ ਸਤਿਗੁਰੂ ਰਾਮ ਸਿੰਘ ਨੇ ਮਹਾ ਪੰਜਾਬ ਨੂੰ 22 ਹਿੱਸਿਆਂ ਵਿੱਚ ਵੰਡ ਕੇ 22 ਪ੍ਰਭਾਵਸ਼ਾਲੀ ਸਖਸ਼ੀਅਤਾਂ (ਸੂਬੇ) ਵੱਖ ਵੱਖ ਇਲਾਕਿਆਂ ਵਿੱਚ ਨਿਯੁਕਤ ਕੀਤੇ।

ਜਿਥੇ ਧਾਰਮਕ ਪੱਖ ਤੋਂ ਸਤਿਗੁਰੂ ਰਾਮ ਸਿੰਘ ਨੇ ਸਿੱਖੀ ਵਿੱਚ ਨਵੀਂ ਰੂਹ ਫੂਕੀ ਉਥੇ ਸਮਾਜਕ ਪੱਖ ਤੋਂ ਉਨ੍ਹਾਂ ਸਤੀ ਪ੍ਰਥਾ, ਕੁੜੀਆਂ ਮਾਰਨ, ਵੇਚਣ, ਵੱਟਾ ਕਰਨ ਵਿਰੁੱਧ ਆਵਾਜ਼ ਉਠਾਈ। ਮਹਿੰਗੀਆਂ ਪੰਡਿਤ ਪ੍ਰੋਹਤਾਂ ਦੀਆਂ ਪਾਖੰਡੀ ਰਹੁ-ਰੀਤਾਂ ਵਿਚੋਂ ਕੱਢ ਕੇ ਸਾਦਾ ਵਿਆਹ 'ਅਨੰਦ ਕਾਰਜ' ਦੀ ਰਸਮ ਤੋਰੀ। ਔਰਤਾਂ ਨੂੰ ਮਰਦਾਂ ਦੇ ਬਰਾਬਰ ਦਾ ਰੁਤਬਾ ਦਿੰਦੇ ਹੋਏ ਜੂਨ 1863 ਈ. ਵਿੱਚ ਬੀਬੀਆ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ। ਰਾਜਨੀਤਕ ਪੱਖ ਤੋਂ ਸਤਿਗੁਰੂ ਰਾਮ ਸਿੰਘ ਨੇ ਸਵਦੇਸ਼ੀ ਦਾ ਪ੍ਰਚਾਰ ਕੀਤਾ। ਅੰਗਰੇਜ਼ ਖਿਲਾਫ਼ ਵਿਸ਼ਵ ਇਤਿਹਾਸ ਵਿੱਚ ਸਭ ਤੋਂ ਪਹਿਲਾਂ ਨਾਮਿਲਵਰਤਨ ਦਾ ਹਥਿਆਰ ਵਰਤ ਕੇ ਆਪਣੀਆਂ ਪੰਚਾਇਤੀ ਅਦਾਲਤਾਂ, ਆਪਣਾ ਡਾਕ ਪ੍ਰਬੰਧ, ਆਪਣੀਆਂ ਧਰਮਸ਼ਾਲਾਵਾਂ ਵਿੱਚ ਗੁਰਮੁਖੀ ਪੜ੍ਹਾਈ, ਆਪਣੇ ਸਾਧਨਾਂ ਦੀ ਸਵਾਰੀ ਅਤੇ ਆਪਣੇ ਹੱਥੀਂ ਕੱਤੇ ਖੱਦਰ ਜਾਂ ਆਪਣੀਆਂ ਮਿੱਲਾਂ ਵਿੱਚ ਤਿਆਰ ਮਾਲ ਵਰਤਣ ਦਾ ਪ੍ਰਚਾਰ ਕੀਤਾ। ਨਾਮਿਲਵਰਤਨ ਦੇ ਇਸ ਹਥਿਆਰ ਸਬੰਧੀ ਇਨਸਾਈਕਲੋਪੀਡੀਆ ਬ੍ਰਿਟੇਨਿਕਾ ਦੇ ਅੱਠਵੇਂ ਭਾਗ ਦੇ 143 ਸਫ਼ੇ 'ਤੇ ਲਿਖਿਆ ਹੈ –

'ਗੁਰੂ ਰਾਮ ਸਿੰਘ ਸਿੱਖ ਦਾਰਸ਼ਨਿਕ, ਸੁਧਾਰਕ ਤੇ ਨੌਕਰੀਆਂ ਪ੍ਰਤੀ ਨਾਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਹੈ।'

ਸਤਿਗੁਰੂ ਰਾਮ ਸਿੰਘ ਨੇ ਆਜ਼ਾਦੀ ਪ੍ਰਾਪਤੀ ਲਈ ਵਿਦੇਸ਼ਾਂ ਨਾਲ ਸਬੰਧ ਸਥਾਪਿਤ ਕੀਤੇ। ਕਸ਼ਮੀਰ ਵਿੱਚ ਕੂਕਾ ਪਲਟਣ ਖੜ੍ਹੀ ਕਰ ਦਿੱਤੀ, ਨਿਪਾਲ ਦੀ ਫੌਜ ਵਿੱਚ ਨਾਮਧਾਰੀ ਸਿੰਘ ਭਰਤੀ ਕਰਵਾ ਦਿੱਤੇ। ਰੂਸ ਨਾਲ ਸੂਬਾ ਗੁਰਚਰਨ ਸਿੰਘ ਰਾਹੀਂ ਚਿੱਠੀ ਪੱਤਰ ਕਰਕੇ ਅੰਗਰੇਜ਼ਾਂ ਖਿਲਾਫ਼ ਗੁਪਤ ਦਾਅ-ਪੇਚਾਂ ਨਾਲ ਅੰਦਰੂਨੀ ਜੰਗ ਲਈ ਇਕ ਆਦਰਸ਼ਕ ਰਾਜਨੀਤਕ ਨੀਤੀਵੇਤਾ ਹੋਣ ਦਾ ਸਬੂਤ ਇਤਿਹਾਸ ਦੇ ਪੰਨਿਆਂ ਤੋਂ ਮਿਲਦਾ ਹੈ। ਕਾਬੁਲ, ਗਵਾਲੀਅਰ ਅਤੇ ਲਖਨਊ ਦੇ ਰਾਜਿਆਂ ਨਾਲ ਵੀ ਆਪ ਨੇ ਆਜ਼ਾਦੀ ਸਬੰਧੀ ਵਿਚਾਰਾਂ ਕੀਤੀਆਂ। ਅੰਗਰੇਜ਼ ਅਫਸਰ ਐਡਵਾਰਡ ਬੇਲੀ ਆਪਣੀ 1870 ਈ. ਦੀ ਰਿਪੋਰਟ ਵਿੱਚ ਸਤਿਗੁਰੂ ਰਾਮ ਸਿੰਘ ਬਾਰੇ ਲਿਖਦਾ ਹੈ :

'(ਗੁਰੂ) ਰਾਮ ਸਿੰਘ ਬਹੁਤ ਹੀ ਖਤਰਨਾਕ ਵਿਅਕਤੀ ਹੈ, ਸ਼ਾਇਦ ਹੁਣ ਭਾਰਤ ਵਿੱਚ ਸਭ ਤੋਂ ਵਧ ਖਤਰਨਾਕ।'

ਜੰਗੇ-ਆਜ਼ਾਦੀ ਦੇ ਪ੍ਰਥਮ ਸੰਘਰਸ਼ ਕੂਕਾ ਅੰਦੋਲਨ ਵਿੱਚ 80 ਉਹ ਨਾਮਧਾਰੀ ਸਿੰਘ ਸ਼ਹੀਦ ਹੋਏ ਹਨ, ਜਿਨ੍ਹਾਂ ਦੇ ਵੇਰਵੇ ਇਤਿਹਾਸ ਦੇ ਪੰਨਿਆਂ 'ਤੇ ਦਰਜ ਹਨ। ਅੰਮ੍ਰਿਤਸਰ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਲਈ 4 ਸਿੰਘ ਅੰਮ੍ਰਿਤਸਰ ਵਿਖੇ, 2 ਸਿੰਘ ਲੁਧਿਆਣਾ ਵਿਖੇ, 3 ਸਿੰਘ ਰਾਹੇਕੋਟ ਵਿਖੇ ਫਾਂਸੀ ਦੇ ਰੱਸੇ ਚੁੰਮ ਕੇ ਸ਼ਹਾਦਤ ਦਾ ਜਾਮ ਪੀ ਗਏ। 66 ਸਿੰਘਾਂ ਨੂੰ ਬਿਨਾ ਮੁਕਦਮਾ ਚਲਾਏ ਮਲੇਰਕੋਟਲੇ ਵਿਖੇ ਤੋਪਾਂ ਨਾਲ ਉਡਾ ਦਿੱਤਾ ਗਿਆ। ਬਹੁਤ ਸਾਰੇ ਆਗੂ ਨਾਮਧਾਰੀਆਂ ਨੂੰ ਜੇਲ੍ਹਾਂ ਵਿੱਚ ਡੱਕ ਦਿੱਤਾ ਗਿਆ। 22 ਸੂਬਿਆਂ ਨੂੰ ਜਲਾਵਤਨ ਕਰ ਦਿੱਤਾ ਗਿਆ। 18 ਜਨਵਰੀ 1872 ਈ. ਨੂੰ ਸਤਿਗੁਰੂ ਰਾਮ ਸਿੰਘ ਨੂੰ ਬਰਮਾ ਵਿੱਚ ਜਲਾਵਤਨ ਕਰਕੇ ਭੈਣੀ ਸਾਹਿਬ ਗੁਰਦੁਆਰਾ ਸਾਹਿਬ ਵਿੱਚ ਪੁਲਿਸ ਚੌਕੀ ਬਿਠਾ ਦਿੱਤੀ ਗਈ ਪਰ ਇਥੋਂ ਵੀ ਪੰਜਾਬ ਵਿੱਚ ਅਤੇ ਵਿਦੇਸ਼ਾਂ ਨਾਲ ਗੁਪਤ ਜੰਗ ਜਾਰੀ ਰਹੀ। ਵਿਸ਼ਵ ਇਤਿਹਾਸ ਵਿੱਚ ਸਤਿਗੁਰੂ ਰਾਮ ਸਿੰਘ ਸਿਰਮੌਰ ਆਗੂ ਹਨ ਪਰ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਨੂੰ ਸਿੱਖ ਇਤਿਹਾਸ ਵਿੱਚ ਉਹ ਸਥਾਨ ਨਹੀਂ ਮਿਲਿਆ, ਜਿਸ ਦੇ ਇਹ ਹੱਕਦਾਰ ਸਨ। ਗੁਰਦੁਆਰਾ ਗਜ਼ਟ ਦੀ 1972 ਦੀ ਰਿਪੋਰਟ ਇਸ ਗੱਲ ਦਾ ਖੁਲਾਸਾ ਕਰਦੀ ਹੈ ਕਿ –

''ਭਾਰਤ ਦੀ ਆਜ਼ਾਦੀ ਦੇ ਸੰਗਰਾਮ ਦੀ ਸਾਰੇ ਸੰਸਾਰ ਵਿੱਚ ਜੇ ਪਬਲੀਸਿਟੀ ਵੀ ਕੀਤੀ ਜਾਵੇ, ਉਸ ਵਿੱਚ ਇਹ ਠੋਕ ਵਜਾ ਕੇ ਦੱਸਿਆ ਜਾਵੇ ਕਿ ਦੇਸ਼ ਦੀ ਆਜ਼ਾਦੀ ਦੀ ਬੁਨਿਆਦ ਰੱਖਣ ਵਾਲੇ ਬਾਬਾ ਰਾਮ ਸਿੰਘ ਸਨ। ਸੁਦੇਸ਼ੀ ਲਹਿਰ ਦੇ ਬਾਨੀ ਬਾਬਾ ਰਾਮ ਸਿੰਘ ਹੀ ਸਨ। ਅੰਗਰੇਜ਼ ਵਿਰੁੱਧ ਨਾਮਿਲਵਰਤਨ ਦੀ ਲਹਿਰ ਚਲਾਉਣ ਵਾਲੇ ਜਲਾਵਤਨ ਕੀਤੇ ਗਏ ਪਹਿਲੇ ਸਿਆਸੀ ਆਗੂ ਸਨ। ਜੇ ਸਾਡੇ ਦੇਸ਼ ਵਿੱਚ ਤੰਗ ਨਜ਼ਰੀਆ ਨਾ ਹੁੰਦਾ ਤਾਂ ਅੱਜ ਆਪ 'ਫਾਦਰ ਆਫ਼ ਦੀ ਨੇਸ਼ਨ' ਕਰਕੇ ਪੂਜੇ ਜਾਂਦੇ।''

ਫੋਨ : 94171-73875

– ਗੁਰਦੇਵ ਸਿੰਘ ਚੀਮਾ

# ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਤ ਦੂਸਰਾ ਸੰਗੀਤ ਸੰਮੇਲਨ

11 ਜਨਵਰੀ 2014 ਦਿਨ ਸ਼ਨੀਵਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਯਾਦ ਵਿੱਚ ਦੂਸਰੇ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਪੰਜਾਬ ਘਰਾਣੇ ਦੇ ਪ੍ਰਸਿੱਧ ਤਬਲਾ ਵਾਦਕ ਉਸਤਾਦ ਜਾਕਿਰ ਹੁਸੈਨ ਨੇ ਆਪਣੀ ਕਲਾ ਦਾ ਸ਼ਾਨਦਾਰ ਪ੍ਰਦਰਸ਼ਨ ਕਰਕੇ ਸਰੋਤਿਆਂ ਨੂੰ ਕੀਲ ਲਿਆ, ਉਨ੍ਹਾਂ ਨਾਲ ਪੀ. ਅਜੇ ਜੋਗਲੇਕਰ ਨੇ ਸਾਥ ਦਿੱਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਪਹਿਲਾ ਸੰਗੀਤ ਸੰਮੇਲਨ ਵੀ ਸ੍ਰੀ ਭੈਣੀ ਸਾਹਿਬ ਵਿਖੇ 16-17 ਨਵੰਬਰ 2013 ਨੂੰ ਕਰਵਾਇਆ ਗਿਆ ਸੀ। ਜਿਸ ਵਿੱਚ ਉਚ ਕੋਟੀ ਦੇ ਕਲਾਕਾਰਾਂ ਨੇ ਸ਼ਮੂਲੀਅਤ ਕੀਤੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਦੇ ਖੇਤਰ ਵਿੱਚ ਇਕ ਟਕਸਾਲ ਕਾਇਮ ਕਰ ਦਿੱਤੀ। ਉਨ੍ਹਾਂ ਨੇ ਸ਼ਾਸਤਰੀ ਸੰਗੀਤ ਅਤੇ ਗੁਰਮਤ ਸੰਗੀਤ ਦੀ ਟਕਸਾਲ ਕਾਇਮ ਕਰਕੇ ਬਹੁਤ ਵੱਡਾ ਪਰਉਪਕਾਰ ਕੀਤਾ ਹੈ। ਉਹਨਾਂ ਨੇ ਹਰ ਖੇਤਰ ਵਿੱਚ ਸਿੱਖੀ ਸਰੂਪ ਨੂੰ ਮਾਨਯੋਗ ਸਥਾਨ ਦੁਆਇਆ। ਆਪ ਜੀ ਨੇ ਸਿੱਖੀ ਸਰੂਪ ਨੂੰ ਸ਼ਾਸਤਰੀ ਸੰਗੀਤ ਦੇ ਮੰਚ 'ਤੇ ਪਹੁੰਚਾਇਆ ਅਤੇ ਉਚ ਕੋਟੀ ਦੀ ਸੰਗੀਤ ਕਲਾ ਦੀ ਵੰਨਗੀ ਨੂੰ ਕੀਰਤਨ ਵਾਸਤੇ ਸੁਰੱਖਿਅਤ ਕੀਤਾ। ਸ੍ਰੀ ਭੈਣੀ ਸਾਹਿਬ ਛੋਟੇ ਛੋਟੇ ਬੱਚਿਆਂ ਨੂੰ ਆਪਣੀ ਹੱਥੀਂ ਤਿਆਰ ਕੀਤਾ। ਬੀਬੀ ਨਰਿੰਦਰ ਕੌਰ ਤੇ ਹੋਰ ਉਸਤਾਦਾਂ ਦੇ ਕੋਲ ਛੋਟੀ ਪਨੀਰੀ ਨੂੰ ਕਾਇਮ ਕੀਤਾ। ਆਪ ਜੀ ਨੇ ਸੰਗੀਤ ਦੀ ਕਲਾ ਵਿੱਚ ਨਾਮਧਾਰੀ ਬੱਚਿਆਂ ਦੀ ਲਾਈਨ ਲਗਾ ਦਿੱਤੀ। ਅੱਜ ਦੇਸ਼ ਦੇ ਕੋਨੇ ਕੋਨੇ ਵਿੱਚ ਨਾਮਧਾਰੀ ਬੱਚਿਆਂ ਨੇ ਸ੍ਰੀ ਸਤਿਗੁਰੂ ਜੀ ਦਾ ਨਾਂ ਰੋਸ਼ਨ ਕੀਤਾ ਹੋਇਆ ਹੈ। ਆਪ ਜੀ ਦਾ ਸੰਗੀਤ ਦੇ ਖੇਤਰ ਵਿੱਚ ਅਥਾਹ ਪਿਆਰ ਸੀ। ਆਪ ਜੀ ਆਸਾ ਦੀ ਵਾਰ ਵਿੱਚ ਜਾਂ ਕੀਰਤਨ ਕਰਦੇ ਹੀ ਬੰਦਿਸ਼ਾਂ ਤਿਆਰ ਕਰ ਲੈਂਦੇ ਸਨ। ਫਿਰ ਉਨ੍ਹਾਂ ਆਪਣੇ ਰਾਗੀ ਸਿੰਘਾਂ ਨੂੰ ਸਿਖਾਉਣਾ। ਸ੍ਰੀ ਸਤਿਗੁਰੂ ਜੀ ਨੇ ਆਪਣੇ ਰਾਗੀ ਸਿੰਘਾਂ ਨੂੰ ਆਪਣੇ ਹੱਥੀਂ ਰਾਗ ਸਿਖਾ ਕੇ ਉਚ ਕੋਟੀ ਦੇ ਰਾਗੀ ਬਣਾਇਆ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਂ ਸੰਸਾਰ ਵਿੱਚ ਰੋਸ਼ਨ ਹੈ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਉਚ ਕੋਟੀ ਦੇ ਸੰਗੀਤਕਾਰ ਆ ਕੇ ਆਪਣੀ ਵਿਦਿਆ ਸੁਣਾਉਂਦੇ ਹੁੰਦੇ ਸਨ। ਇਕ ਵਾਰੀ ਪੰਡਤ ਰਾਜਨ ਸਾਜਨ ਮਿਸ਼ਰਾ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਬਾਰ ਬੈਠੇ ਸਨ ਤਾਂ ਉਨ੍ਹਾਂ ਕਿਹਾ ਕਿ ਮੈਂ ਕਾਗਜ਼ ਪੈਂਸਿਲ ਲੈ ਕੇ ਸਤਿਗੁਰੂ ਜੀ ਕੋਲੋਂ ਸਿਖਣ ਆਇਆ ਹਾਂ।

ਇਸ ਗੌਰਵਮਈ ਗੁਰੂ ਪਰੰਪਰਾ ਦੇ ਜਾਨਸੀਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ਵ ਭਰ ਵਿੱਚ ਸੰਗੀਤ ਦੀ ਕਲਾ ਨੂੰ ਪ੍ਰਫੁਲਤ ਕੀਤਾ। ਉਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਨੂੰ ਪੂਰਾ ਕੀਤਾ, "ਹਰ ਨਾਮਧਾਰੀ ਸਿੱਖ ਦੇ ਬੱਚੇ ਵਿਚੋਂ ਸੰਗੀਤ ਦੀ ਖੁਸ਼ਬੂ ਆਉਣੀ ਚਾਹੀਦੀ ਹੈ।" ਇਸ ਵਾਸਤੇ ਉਨ੍ਹਾਂ ਸ੍ਰੀ ਭੈਣੀ ਸਾਹਿਬ ਵਿੱਚ ਸੰਗੀਤ ਵਿਦਿਆਲੇ ਦੀ ਸਥਾਪਨਾ ਕੀਤੀ। ਜਿਸ ਵਿੱਚ ਸੈਂਕੜੇ ਨੌਜਵਾਨਾਂ ਨੇ ਸੰਗੀਤ ਦੀ ਵਿਦਿਆ ਹਾਸਲ ਕੀਤੀ ਤੇ ਕਰ ਰਹੇ ਹਨ।

'ਗੁਰਬਾਣੀ ਇਸ ਜਗ ਮਹਿ ਚਾਨਣ' ਅਨੁਸਾਰ ਗੁਰਬਾਣੀ ਚਾਨਣ ਹੈ ਸੰਗੀਤ ਸੁਗੰਧੀ ਹੈ। ਇਹ ਮੇਲ ਸ੍ਰੀ ਸਤਿਗੁਰੂ ਜੀ ਨੇ ਕੀਤਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਨੇ ਉਸਤਾਦ ਜੀ ਕੋਲੋਂ ਬੰਦਿਸ਼ਾਂ ਸਿਖੀਆਂ। ਗੁਰਮਤ ਸੰਗੀਤ ਦੀ ਸਿਖਿਆ ਲਈ। ਸ੍ਰੀ ਭੈਣੀ ਸਾਹਿਬ ਸੰਗੀਤ ਸੰਮੇਲਨ ਅਰੰਭ ਕੀਤੇ। ਜਿਸ ਵਿੱਚ ਵੱਡੇ ਵੱਡੇ ਸੰਗੀਤਕਾਰ ਆਏ। ਆਏ ਹੋਏ ਸੰਗੀਤਕਾਰਾਂ ਨੂੰ ਵੱਡੇ ਵੱਡੇ ਇਨਾਮਾਂ ਨਾਲ ਸਨਮਾਨਤ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਗੀਤ ਸੁਣ ਕੇ ਬਚਨ ਕੀਤਾ, 'ਮੈਂ ਬਹੁਤ ਸਾਰੀਆਂ ਸੰਗੀਤ ਸਭਾਵਾਂ ਸੁਣੀਆਂ ਹਨ, ਤੁਹਾਡੇ ਵਰਗਾ ਕੋਈ ਗਾਇਨ ਨਹੀਂ ਕਰ ਸਕਦਾ, ਤੁਸੀਂ ਤਕੜੇ ਹੋ ਕੇ ਰਿਆਜ਼ ਕਰੋ।" ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼ਾਸਤਰੀ ਸੰਗੀਤ ਨੂੰ ਗੁਰਬਾਣੀ ਨਾਲ ਜੋੜਿਆ। ਇਹ ਸਿਹਰਾ ਸਤਿਗੁਰੂ ਜਗਜੀਤ ਸਿੰਘ ਨੂੰ ਜਾਂਦਾ ਹੈ। ਸੰਗੀਤ ਰਾਹੀਂ ਸ੍ਰੀ ਸਤਿਗੁਰੂ ਜੀ ਦੀ ਨੇੜਤਾ ਮਿਲਦੀ ਹੈ। ਸੰਗੀਤ ਸਾਧਨਾ ਇਕ ਭਗਤੀ ਹੈ। ਸੰਗੀਤ ਭਗਤੀ ਨਾਲ ਜੋੜਦਾ ਹੈ। ਇਸ ਰਾਹੀਂ ਸ੍ਰੀ ਸਤਿਗੁਰੂ ਜੀ ਨਾਲ ਜੁੜਿਆ ਜਾ ਸਕਦਾ ਹੈ। ਉਸ ਨੂੰ ਸਮਝਣ ਲਈ ਇਕ ਰਾਗ ਹੀ ਮਾਧਿਅਮ ਹੈ।

ਇੰਟਰਨੈਸ਼ਨਲ ਭਾਈ ਮਰਦਾਨਾ ਕੀਰਤਨ ਦਰਬਾਰ ਸੁਸਾਇਟੀ ਵੱਲੋਂ ਗੁਰੂ ਘਰ ਦੀਆਂ ਪੁਰਾਤਨ ਰੀਤਾਂ ਨੂੰ ਸੰਭਾਲਣ ਅਤੇ ਪ੍ਰਸਾਰਣ ਕਰਕੇ ਆਪ ਜੀ ਨੂੰ 'ਭਾਈ ਮਰਦਾਨਾ ਐਵਾਰਡ' ਭੇਟ ਕੀਤਾ ਗਿਆ। ਆਪ ਜੀ ਪ੍ਰਮੁਖ ਸੰਗੀਤਕਾਰਾਂ ਉਸਤਾਦਾਂ ਕੋਲੋਂ ਆਪਣੇ ਬੱਚੇ ਭੇਜ ਕੇ ਸਭ ਦੇ ਗਾਇਨ ਤੇ ਵਾਦਨ ਦੀ ਵੰਨਗੀ ਨੂੰ ਇਕੱਤਰ ਕਰਵਾਉਂਦੇ ਰਹੇ। ਆਪ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਕਈ ਸੰਗੀਤ ਸੰਮੇਲਨ ਕਰਵਾਏ। ਸ਼ਾਸਤਰੀ ਸੰਗੀਤ ਨੂੰ ਪ੍ਰਚਾਰਨ ਅਤੇ ਅਨੇਕਾਂ ਸੰਗੀਤਕਾਰ ਤਿਆਰ ਕਰਨ ਲਈ ਆਪ ਜੀ ਦੇ ਵਡਮੁੱਲੇ ਯੋਗਦਾਨ ਕਰਕੇ ਬਾਬਾ ਹਰਿਵੱਲਭ ਸੰਗੀਤ ਦਰਬਾਰ ਨੇ ਆਪ ਜੀ ਨੂੰ 'ਸੰਗੀਤਾਚਾਰਯ' ਸਨਮਾਨ ਭੇਟ ਕੀਤਾ। ਗਵਾਲੀਅਰ ਵਿਖੇ ਉਸਤਾਦ ਹਾਫ਼ਿਜ਼ ਅਲੀ ਖਾਂ ਸਾਹਿਬ ਵੱਲੋਂ ਸ੍ਰੀ ਸਤਿਗੁਰੂ ਜੀ ਨੂੰ 'ਸੰਗੀਤ ਮਨੀਸ਼ੀ' ਸਨਮਾਨ ਭੇਟ ਕੀਤਾ ਗਿਆ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਕਿਰਪਾ ਹੀ ਹੈ ਕਿ ਅੱਜ ਨਾਮਧਾਰੀ ਪੰਥ ਦਾ ਰੁਤਬਾ ਸ਼ਿਖਰ ਦੀਆਂ ਬੁਲੰਦੀਆਂ ਨੂੰ ਛੂਹ ਰਿਹਾ ਹੈ।

ਅੱਜ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਉਸ ਮਹਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਸੰਗੀਤ ਸੰਮੇਲਨ ਕਰਵਾ ਰਹੇ ਹਨ। ਇਸ ਵਾਰੀ ਦੂਸਰਾ ਸੰਗੀਤ ਸੰਮੇਲਨ 11 ਜਨਵਰੀ 2014 ਨੂੰ ਸਿਮ੍ਰਿਤੀ ਮੰਦਰ ਵਿੱਚ ਸ਼ਾਮ 5 ਤੋਂ 8.30 ਤੱਕ ਕਰਵਾਇਆ ਗਿਆ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਸਟੇਜ 'ਤੇ ਪਹੁੰਚ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਣਾਈ ਸੁੰਦਰ ਤਸਵੀਰ ਨੂੰ ਨਮਸਕਾਰ ਕੀਤੀ। ਉਸ ਤੋਂ ਬਾਅਦ ਜੋਤ ਜਗਾਈ ਗਈ। ਇਸਦੇ ਨਾਲ ਹੀ ਪ੍ਰੋਗਰਾਮ ਦੀ ਸ਼ੁਰੂਆਤ ਹੋਈ। ਸ੍ਰੀ ਸਤਿਗੁਰੂ ਜੀ ਆਸਣ 'ਤੇ ਬਿਰਾਜਮਾਨ ਹੋਏ। ਸੰਤ ਜਗਤਾਰ ਸਿੰਘ, ਸੰਤ ਬਲਦੇਵ ਸਿੰਘ ਤੇ ਸੇਵਕ ਸਿੰਘ ਵੀ ਹਾਜ਼ਰ ਸਨ। ਪ੍ਰੋਗਰਾਮ ਦੀ ਸ਼ੁਰੂਆਤ ਛੋਟੇ ਬੱਚਿਆਂ ਨੇ ਕੀਤੀ। ਉਨ੍ਹਾਂ ਨੇ ਰਾਗ ਜਮਨ ਪੌਣੇ ਅੱਠ ਮਾਤਰਾ ਵਿੱਚ ਗਾਇਣ ਕੀਤਾ।

## ਸ੍ਰੀ ਹਦਾਇਤ ਹੁਸੈਨ ਖਾਂ :

ਸ੍ਰੀ ਹਦਾਇਤ ਹੁਸੈਨ ਖਾਂ ਦੇ ਪਿਤਾ ਉਸਤਾਦ ਵਲਾਇਤ ਹੁਸੈਨ ਖਾਂ ਹਨ। ਇਹਨਾਂ ਨੇ ਆਪਣੇ ਪਿਤਾ ਕੋਲੋਂ ਹੀ ਰਾਗ ਵਿਦਿਆ ਹਾਸਲ ਕੀਤੀ। ਉਸਤਾਦ ਵਲਾਇਤ ਖਾਂ ਦਾ ਨਾਂ ਸਦੀਵੀ ਰੌਸ਼ਨ ਹੈ। ਉਨ੍ਹਾਂ ਦੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਗੀਤ ਸੰਮੇਲਨਾਂ ਰਾਹੀਂ ਨੇੜੇ ਦੇ ਸਬੰਧ ਬਣ ਗਏ ਸਨ। ਉਹ ਸਤਿਗੁਰੂ ਜੀ ਦਾ ਬਹੁਤ ਸਤਿਕਾਰ ਕਰਦੇ ਸਨ। ਸ੍ਰੀ ਭੈਣੀ ਸਾਹਿਬ 15-20 ਦਿਨ ਰਹਿ ਕੇ ਜਾਂਦੇ ਸਨ। ਫਿਰ ਜਾਣ ਲੱਗਿਆਂ ਅਰਜ਼ ਕਰਨੀ - 'ਮੇਰੇ ਨਾਲ ਬੱਚੇ ਭੇਜ ਦਿਓ।' ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮ੍ਰਿਗ ਤ੍ਰਿਸ਼ਨਾ ਸੀ। ਉਹ ਸਤਿਗੁਰੂ ਜੀ ਦੇ ਪ੍ਰੇਮ ਪਿਆਰ ਵਿੱਚ ਬੱਝੇ ਹੋਏ ਸਨ।

## ਬੁੱਕੇ ਭੇਟ :

ਪ੍ਰੋਗਰਾਮ ਸ਼ੁਰੂ ਕਰਨ ਤੋਂ ਪਹਿਲਾਂ ਸ੍ਰੀ ਹਦਾਇਤ ਹੁਸੈਨ ਖਾਂ ਤੇ ਸ੍ਰੀ ਹਰਪ੍ਰੀਤ ਸਿੰਘ ਨੂੰ ਯੂ.ਕੇ. ਤੋਂ ਸੰਤ ਹਰਮਿੰਦਰ ਸਿੰਘ, ਸੰਤ ਗੁਰਚਰਨ ਸਿੰਘ ਨੇ ਬੁੱਕੇ ਭੇਟ ਕੀਤੇ। ਖਾਨ ਸਾਹਿਬ ਨੇ ਕਿਹਾ ਕਿ ਮੈਂ ਸ੍ਰੀ ਸਤਿਗੁਰੂ ਜੀ ਕੋਲ ਅਸ਼ੀਰਵਾਰ ਲੈਣ ਆਇਆ ਹਾਂ। ਮੈਂ ਬਹੁਤ ਘੱਟ ਸਮਾਂ ਲਵਾਂਗਾ। ਪ੍ਰੋਗਰਾਮ ਪੇਸ਼ ਕਰਕੇ ਮੈਂ ਸਤਿਗੁਰੁ ਜੀ ਕੋਲੋਂ ਆਗਿਆ ਲਵਾਂਗਾ।

## ਸਿਤਾਰ ਵਾਦਨ :

ਸ੍ਰੀ ਹਦਾਇਤ ਹੁਸੈਨ ਨੇ ਸਿਤਾਰ ਵਾਦਨ ਕੀਤਾ। ਉਨ੍ਹਾਂ ਨੇ ਪਹਿਲਾਂ ਵਿਲੰਭਤ ਰਾਗ ਰਾਗੇਸਰੀ ਤਿੰਨ ਤਾਲ ਵਿੱਚ ਪ੍ਰਸਤੁਤ ਕੀਤਾ। ਉਸ ਵਿੱਚ ਅਲਾਪ ਜੋੜ ਝਾਲਾ ਪੇਸ਼ ਕੀਤਾ। ਉਸ ਤੋਂ ਬਾਅਦ ਮੱਧ ਲੈ ਤਿੰਨ ਤਾਲ ਵਿੱਚ ਗਤ ਵਜਾਈ। ਉਸ ਤੋਂ ਬਾਅਦ ਝਾਲਾ ਵਜਾਇਆ। ਇਹਨਾਂ ਦਾ ਸੰਤ ਹਰਪ੍ਰੀਤ ਸਿੰਘ ਨੇ ਸਾਥ ਦਿੱਤਾ।

## ਉਸਤਾਦ ਸ੍ਰੀ ਜਾਕਿਰ ਹੁਸੈਨ :

ਸ੍ਰੀ ਜਾਕਿਰ ਹੁਸੈਨ ਦਾ ਨਾਂ ਦੇਸ਼ਾਂ ਵਿਦੇਸ਼ਾਂ ਵਿੱਚ ਮਸ਼ਹੂਰ ਹੈ। ਇਹ ਉਸਤਾਦ ਅੱਲਾ ਰੱਖਾਂ ਖਾਂ ਦੇ ਬੇਟੇ ਹਨ। ਇਹਨਾਂ ਨੇ ਤਬਲਾ ਵਾਦਨ ਦੀ ਸਿੱਖਿਆ ਆਪਣੇ ਪਿਤਾ ਕੋਲੋਂ ਗ੍ਰਹਿਣ ਕੀਤੀ। ਅੱਜਕਲ੍ਹ ਇਹ ਸੰਗੀਤ ਜਗਤ ਦੀ ਸਿਰਮੌਰ ਹਸਤੀ ਹਨ। ਇਹਨਾਂ ਨੇ ਅਨੇਕਾਂ ਹੀ ਇਨਾਮ ਪ੍ਰਾਪਤ ਕੀਤੇ ਹਨ। ਇਹਨਾਂ ਦੀ ਝੋਲੀ ਅਨੇਕਾਂ ਹੀ ਖੁਸ਼ੀਆਂ ਤੇ ਅਸ਼ੀਰਵਾਦਾਂ ਨਾਲ ਭਰੀ ਹੋਈ ਹੈ। ਆਪ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੇਲੇ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਏ ਸਨ ਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਥੋੜ੍ਹਾ ਸਮਾਂ ਹੀ ਹਾਜ਼ਰੀ ਲਵਾਈ। ਉਸ ਤੋਂ ਬਾਅਦ ਅੱਜ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਪਧਾਰੇ ਹਨ। ਸ੍ਰੀ ਜਾਕਿਰ ਹੁਸੈਨ ਨੇ ਸਟੇਜ 'ਤੇ ਆ ਕੇ ਸਭ ਤੋਂ ਪਹਿਲਾਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਨਮਸਕਾਰ ਕੀਤੀ। ਉਸ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਨਮੋਹਕ ਤਸਵੀਰ ਨੂੰ ਨਮਸਕਾਰ ਕੀਤੀ। ਆਪਣੇ ਇਸ਼ਟ ਦੀ ਪ੍ਰਾਰਥਨਾ ਕਰਕੇ ਸਤਿਗੁਰੂ ਜੀ ਕੋਲੋਂ ਆਗਿਆ ਲੈ ਕੇ ਆਪਣਾ ਪ੍ਰੋਗਰਾਮ ਅਰੰਭ ਕੀਤਾ।

## ਬੁੱਕੇ ਭੇਟ :

ਸੰਤ ਸੁਰਜੀਤ ਸਿੰਘ ਤੇ ਸੰਤ ਸਰਨਜੀਤ ਸਿੰਘ ਜਿਨ੍ਹਾਂ ਨੂੰ ਆਰੇ ਵਾਲੇ ਕਰਕੇ ਆਖਿਆ ਜਾਂਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਸਾਜ਼ ਬਣਾ ਕੇ ਭੇਟ ਕਰਿਆ ਕਰਦੇ ਸਨ। ਇਹਨਾਂ ਦੋਹਾਂ ਸਿੱਖਾਂ ਨੂੰ ਸਾਜ਼ਾਂ ਵਾਲੇ ਆਖਿਆ ਜਾਂਦਾ ਹੈ। ਇਹਨਾਂ ਦੋਵੇਂ ਭਰਾਵਾਂ ਨੇ ਸ੍ਰੀ ਜਾਕਿਰ ਹੁਸੈਨ ਤੇ ਸ੍ਰੀ ਅਜੇ ਜੋਗੋਲਕਰ ਨੂੰ ਬੁੱਕੇ ਭੇਟ ਕੀਤੇ। ਚਿਤ੍ਰਕਾਰ ਗੁਰਪ੍ਰੀਤ ਸਿੰਘ ਨਾਭਾ ਨੇ ਸ੍ਰੀ ਜਾਕਿਰ ਹੁਸੈਨ ਖਾਂ ਦੀ ਬਣਾਈ ਤਸਵੀਰ ਉਨ੍ਹਾਂ ਨੂੰ ਭੇਟ ਕੀਤੀ। ਹੱਥਾਂ ਨਾਲ ਤਿਆਰ ਕੀਤੀ ਤਸਵੀਰ ਬਹੁਤ ਵਧੀਆ ਸੀ। ਸ੍ਰੀ ਜਾਕਿਰ ਹੁਸੈਨ ਨੇ ਆਪਣੇ ਪਿਤਾ ਜੀ ਦੀ ਬਣਾਈ ਰਚਨਾ ਸੁਣਾਈ। ਪੰਜਾਬ ਦੇ ਫ਼ੁਰਮਾਇਸ਼ੀ ਗਤੇ ਤੇ ਪੰਜਾਬ ਦੇ ਕਾਇਦੇ ਬਹੁਤ ਹੀ ਸੁੰਦਰ ਢੰਗ ਨਾਲ ਪੇਸ਼ ਕੀਤੇ। ਉਨ੍ਹਾਂ ਨੇ ਤਬਲੇ 'ਤੇ ਤਿੰਨ ਤਾਲ ਪ੍ਰਸਤੁਤ ਕੀਤਾ। ਸ੍ਰੀ ਜਾਕਿਰ ਹੁਸੈਨ ਖਾਂ ਨੇ ਆਪਣੇ ਸਮੇਂਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸ਼ਾਮਲ ਹੋਈ ਸੰਗਤਾਂ ਨੂੰ ਕੀਲੀ ਰੱਖਿਆ। ਬਹੁਤ ਵੱਡੀ ਗਿਣਤੀ ਵਿੱਚ ਗੈਰ ਨਾਮਧਾਰੀ ਸੰਗਤ ਦਾ ਇਕੱਠ ਸੀ। ਉਹਨਾਂ ਦੇ ਪ੍ਰਸ਼ੰਸਕਾਂ ਨੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕੀਤਾ। ਇਸ ਸਮੇਂ ਪ੍ਰੈਸ ਵਾਲੇ ਵੀ ਉਨ੍ਹਾਂ ਦੀ ਇੰਟਰਵਿਊ ਲੈ ਰਹੇ ਸਨ। ਮਸਤੀ ਤੇ ਸ਼ਾਂਤਮਈ ਮਾਹੌਲ ਨੇ ਇਸ ਪ੍ਰੋਗਰਾਮ ਨੂੰ ਹੋਰ ਵਧੀਆ ਬਣਾ ਦਿੱਤਾ। ਉਨ੍ਹਾਂ ਨੇ ਆਪਣਾ ਬਹੁਤ ਹੀ ਕੀਮਤੀ ਸਮਾਂ ਕੱਢ ਕੇ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਦੇ ਦਰਸ਼ਨ ਕੀਤੇ ਹਨ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰੀ ਲੁਆਈ। ਪ੍ਰੋਗਰਾਮ ਦੇ ਅੰਤ ਵਿੱਚ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤੇ ਮਾਤਾ ਚੰਦ ਕੌਰ ਜੀ ਨੇ ਸ੍ਰੀ ਜਾਕਿਰ ਹੁਸੈਨ ਖਾਂ ਤੇ ਪੰਡਤ ਅਜੇ ਜੋਗਲੇਕਰ ਨੂੰ ਸਨਮਾਨਤ ਕੀਤਾ।

ਅੱਜ ਦਾ ਸੰਗੀਤ ਸੰਮੇਲਨ ਪ੍ਰਤਾਪ ਮੰਦਰ ਵਿੱਚ ਹੀ ਕੀਤਾ ਗਿਆ। ਸੰਗਤ ਦੇ ਬੈਠਣ ਵਾਸਤੇ ਥੱਲੇ ਗੱਦਿਆਂ ਦਾ ਇੰਤਜਾਮ ਸੀ। ਉਪਰ ਸ਼ਾਨਦਾਰ ਚਿੱਟੀਆਂ ਚਾਦਰਾਂ ਵਿਛਾਈਆਂ ਗਈਆਂ ਸਨ। ਅਗਲੇ ਹਿੱਸੇ ਵਿੱਚ ਬਾਹਰੋਂ ਆਈ ਵਿਸ਼ੇਸ਼ ਸੰਗਤ ਦੇ ਬੈਠਣ ਦਾ ਇੰਤਜਾਮ ਸੀ। ਦੀਵਾਰਾਂ ਦੇ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸੁੰਦਰ ਤਸਵੀਰਾਂ ਲਾਈਆਂ ਹੋਈਆਂ ਸਨ। ਸਾਹਮਣੇ ਸੁੰਦਰ ਸਟੇਜ ਤਿਆਰ ਕੀਤੀ ਗਈ ਸੀ। ਇਕ ਤੇ ਪ੍ਰੋਗਰਾਮ ਪੇਸ਼ ਕਰਨ ਲਈ ਤੇ ਦੂਸਰੀ ਸਟੇਜ ਤੇ ਸ੍ਰੀ ਸਤਿਗੁਰੂ ਜੀ ਸੁਭਾਏਮਾਨ ਸਨ। ਪਿਛਲੇ ਪਾਸੇ ਇਕ ਸੁੰਦਰ ਸੀਨਰੀ ਲਾਈ ਹੋਈ ਸੀ। ਇਕ ਰੁੱਖ ਲਗਾਇਆ ਸੀ ਉਸਦੇ ਥੱਲੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਲਰੁਬਾ ਵਾਲੀ ਤਸਵੀਰ ਲਗਾਈ ਹੋਈ ਸੀ। ਸਟੇਜ ਨੂੰ ਆਲੇ ਦੁਆਲੇ ਫੁੱਲਾਂ ਨਾਲ ਸ਼ਿੰਗਾਰਿਆ ਹੋਇਆ ਸੀ। ਵਿਸ਼ਵ ਨਾਮਧਾਰੀ ਵਿਦਿਅਕ ਜਥਾ ਰਜਿ. ਅਤੇ ਨਾਮਧਾਰੀ ਦਰਬਾਰ ਦੇ ਸਕੱਤਰ ਗੁਰਮੁਖ ਸਿੰਘ ਰਹਿਬਰ ਨੇ ਆਪਣੇ ਜਥੇ ਦੇ ਸਕੱਤਰਾਂ ਸੰਤ ਸੁਖਵਿੰਦਰ ਸਿੰਘ, ਗੁਰਦੇਵ ਸਿੰਘ ਚੀਮਾ ਨਾਲ ਸਾਰੇ ਪ੍ਰੋਗਰਾਮ ਦੀ ਰੂਪਰੇਖਾ ਤਿਆਰ ਕੀਤੀ। ਵਿਸ਼ਵ ਜਥਾ ਸ੍ਰੀ ਭੈਣੀ ਸਾਹਿਬ ਲੁਧਿਆਣਾ, ਜਲੰਧਰ ਦੇ ਨੌਜਵਾਨਾਂ ਵੱਲੋਂ ਲੰਗਰ ਤੇ ਜੋੜਾ ਘਰ ਦੀ ਸੇਵਾ ਕੀਤੀ ਗਈ। ਬਾਹਰ ਸੇਵਾ ਕਰਨ ਵਾਲੇ ਨੌਜਵਾਨਾਂ ਵਾਸਤੇ ਸਾਰਾ ਪ੍ਰੋਗਰਾਮ ਦੇਖਣ ਲਈ ਐਲ.ਸੀ.ਡੀ ਦਾ ਪ੍ਰਬੰਧ ਕੀਤਾ ਗਿਆ ਸੀ। ਬਾਹਰੋਂ ਆਏ ਸਜਣਾਂ ਵਾਸਤੇ ਲੰਗਰ ਦਾ ਇੰਤਜਾਮ ਸੀ। ਠੰਡ ਨੂੰ ਮੱਦੇਨਜ਼ਰ ਰੱਖਦੇ ਹੋਏ ਚਾਹਟੇ ਦਾ ਇੰਤਜਾਮ ਸੀ। ਸਾਰਾ ਹਾਲ ਸੰਗਤ ਨਾਲ ਭਰਪੂਰ ਸੀ।

ਸੰਤ ਤਰਨਜੀਤ ਸਿੰਘ, ਸੰਤ ਜੈ ਸਿੰਘ, ਸੰਤ ਜਗਤਾਰ ਸਿੰਘ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਇਸ ਪ੍ਰੋਗਰਾਮ ਦੀ ਤਿਆਰੀ ਕਰਵਾਈ ਸੀ। ਇਸ ਮੇਲੇ ਵਿੱਚ ਵਿਸ਼ਵ ਜਥੇ ਦੇ ਮੈਂਬਰਾਂ ਵੱਲੋਂ ਪੂਰੀ ਸੇਵਾ ਕੀਤੀ ਗਈ। ਸਟੇਜ ਨੂੰ ਸਜਾਉਣ ਲਈ ਪ੍ਰਧਾਨ ਬੀਬੀ ਸੁਖਜੀਤ ਕੌਰ, ਅਮਰਜੀਤ ਕੌਰ ਤੇ ਕੁਲਵੰਤ ਕੌਰ ਨੇ ਆਪਣਾ ਯੋਗਦਾਨ ਪਾਇਆ। ਸਾਰੇ ਪ੍ਰੋਗਰਾਮ ਦੀ ਸਟੇਜ ਸਕੱਤਰਤਾ ਸੰਤ ਹਰਪਾਲ ਸਿੰਘ ਨੇ ਬਹੁਤ ਹੀ ਵਧੀਆ ਢੰਗ ਨਾਲ ਨਿਭਾਈ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਤੇ ਮਾਤਾ ਚੰਦ ਕੌਰ ਜੀ ਨੇ ਪੂਰੇ ਪ੍ਰੋਗਰਾਮ ਵਿੱਚ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਆਪਣੀ ਇਕ ਵੱਖਰੀ ਅਮਿਟ ਛਾਪ ਛੱਡ ਗਿਆ।

- ਗੁਰਬਚਨ ਸਿੰਘ ਭੁੱਲਰ

# ਘਰ ਨਹੀਂ, ਖੁੱਲ੍ਹਾ ਦਿਲ ਹੁੰਦਾ ਹੈ

1953 ਵਿਚ ਮੈਂ ਐੱਫ਼. ਐੱਸ-ਸੀ. ਕਰਨ ਮਗਰੋਂ ਡੀ. ਐੱਮ. ਕਾਲਜ ਮੋਗਾ ਛਡ ਦਿੱਤਾ ਪਰ ਮੇਰੇ ਦੋ ਮਿੱਤਰ, ਬੰਤ ਸਿੰਘ ਬਾਹੀਆ ਅਤੇ ਗੁਰਮੇਲ ਸਿੰਘ ਸਿਧੂ ਉਥੇ ਹੀ ਅੱਗੇ ਬੀ. ਏ. ਵਿਚ ਦਾਖ਼ਲ ਹੋ ਗਏ। ਉਹ ਸਟੇਟ ਹਾਈ ਸਕੂਲ ਮੰਡੀ ਫੂਲ ਤੋਂ ਹੀ ਮੇਰੇ ਹਮਜਮਾਤੀ ਸਨ। ਕਈ ਵਾਰ ਦਿਲ ਕਰਦਾ, ਆਪਣੇ ਪੁਰਾਣੇ ਕਾਲਜ ਦਾ ਚੱਕਰ ਲਾਈਏ ਅਤੇ ਦੋਸਤਾਂ ਨੂੰ ਮਿਲ ਕੇ ਆਈਏ।

ਅਗਲੇ ਸਿਆਲਾਂ ਦੀ ਗੱਲ ਹੈ, ਮੈਨੂੰ ਮੋਗੇ ਦੇ ਰਾਹ ਵਿਚ ਪੈਂਦੇ ਪਿੰਡ ਬੀਲ੍ਹੇ ਜਾਣਾ ਪੈ ਗਿਆ। ਉਥੇ ਮੇਰੇ ਵੱਡੇ ਭਾਈ ਦੇ ਸਹੁਰੇ ਸਨ ਤੇ ਕੋਈ ਚੀਜ਼ ਪੁਜਦੀ ਕਰਨੀ ਸੀ। ਓਦੋਂ ਸੜਕਾਂ ਅਤੇ ਬਸਾਂ ਦਾ ਤਾਣਾ-ਬਾਣਾ ਹੁਣ ਵਰਗਾ ਨਹੀਂ ਸੀ। ਬੀਲ੍ਹੇ ਅਸੀਂ ਆਮ ਕਰਕੇ ਫੂਲ ਤੋਂ ਨਹਿਰ ਦੀ ਪਟੜੀ ਪੈ ਕੇ ਸਾਈਕਲ ਉੱਤੇ ਹੀ ਆਉਂਦੇ-ਜਾਂਦੇ। ਹਾਂ, ਬੀਲ੍ਹੇ ਨੇੜਲੇ ਪਿੰਡ ਟੱਲੇਵਾਲ ਦੇ ਪੁਲ ਉੱਤੋਂ ਦੀ ਬਰਨਾਲਾ-ਮੋਗਾ ਸੜਕ ਓਦੋਂ ਵੀ ਹੈ ਸੀ। ਮੈਂ ਸੋਚਿਆ, ਅੱਧ ਵਿਚ ਤਾਂ ਪਹੁੰਚ ਹੀ ਜਾਊਂਗਾ, ਕਿਉਂ ਨਾ ਮੋਗੇ ਜਾ ਕੇ ਬੰਤ ਤੇ ਗੁਰਮੇਲ ਨੂੰ ਵੀ ਮਿਲ ਆਵਾਂ!

ਬੀਲ੍ਹੇ ਚਾਹ-ਪਾਣੀ ਪੀ ਕੇ ਮੈਂ ਸਾਈਕਲ ਨੂੰ ਫੇਰ ਥਾਪੀ ਦੇ ਲਈ। ਰਿਸ਼ਤੇਦਾਰਾਂ ਨੇ ਕਿਹਾ ਵੀ ਕਿ ਰਾਹ ਵਿਚ ਆਥਣ ਹੋ ਜਾਊ। ਮੈਂ ਕਿਹਾ, ਆਥਣ ਮੈਨੂੰ ਕੀ ਕਹਿੰਦੀ ਹੈ। ਕੁਦਰਤ ਦੀ ਕਰਨੀ, ਜਦੋਂ ਮੈਂ ਪੁਲ ਤੋਂ ਸੜਕ ਪਿਆ, ਬਿਲਕੁਲ ਅੱਗੋਂ ਹਵਾ ਵਗ ਪਈ। ਪਹਿਲਾਂ ਮੱਠੀ, ਫੇਰ ਤੇਜ਼ ਅਤੇ ਅੰਤ ਨੂੰ ਹਨੇਰੀ ਵਾਂਗ ਹੋ ਗਈ। ਸਾਈਕਲ ਗੱਡਾ ਖਿੱਚਣ ਵਾਂਗ ਹੋ ਗਿਆ। ਕੁਛ ਚਿਰ ਮੈਂ ਰੁਕਿਆ ਰਿਹਾ। ਪੰਜ-ਸੱਤ ਕੋਹ ਜਾ ਕੇ ਹਨੇਰੀ ਮੱਠੀ ਪੈ ਕੇ ਉੱਪਰ-ਵਾ ਜਿਹੀ ਬਣ ਗਈ ਪਰ ਓਦੋਂ ਤੱਕ ਮੇਰੀ ਬੱਸ ਹੋ ਚੁਕੀ ਸੀ। ਮੈਂ ਸੋਚਿਆ, ਹੁਣ ਧੁਰ ਮੋਗੇ ਤਾਂ ਪਹੁੰਚਿਆ ਨਹੀਂ ਜਾਣਾ, ਔਖੇ ਕਾਹਦੇ ਲਈ ਹੋਣਾ ਹੈ। ਰਾਹ ਵਿਚ ਰਾਤ ਕੱਟ ਲੈਂਦੇ ਹਾਂ। ਇਸ ਰਾਹ ਮੈਂ ਪਹਿਲੀ ਵਾਰ ਆਇਆ ਸੀ। ਅੱਗੇ ਪਿੰਡ ਬੌਡੇ ਆ ਗਿਆ। ਮੈਂ ਸਾਈਕਲ ਪਿੰਡ ਵਿਚ ਮੋੜਿਆ ਤਾਂ ਕੁਛ ਲੋਕ ਖੁੰਢਾਂ ਉੱਤੇ ਬੈਠੇ ਗੱਲਾਂ ਮਾਰ ਰਹੇ ਸਨ। ਦੋ-ਚਾਰ ਬੰਦੇ ਕੋਟ-ਪਜਾਮਿਆਂ ਤੇ ਖੂੰਡੀਆਂ, ਆਦਿ ਨਾਲ ਵਾਹਵਾ ਖੜਪੈਂਚ ਜਿਹੇ ਵੀ ਦਿਸਦੇ ਸਨ।

ਮੈਂ ਫ਼ਤਿਹ ਬੁਲਾ ਕੇ ਪੁਛਿਆ, ਜੀ ਗੁਰਦੁਆਰਾ ਸਾਹਿਬ ਕਿਧਰ ਐ? ਉਹ ਬੋਲੇ, ਭਾਈ, ਸਾਡੇ ਪਿੰਡ ਗੁਰਦੁਆਰਾ ਨਹੀਂ। ਮੈਂ ਪੁੱਛਿਆ, ਕੋਈ ਮੰਦਰ-ਡੇਰਾ? ਕਹਿੰਦੇ, ਮੰਦਰ-ਡੇਰਾ ਵੀ ਨਹੀਂ। ਧਰਮਸ਼ਾਲਾ? ਉਹ ਵੀ ਨਹੀਂ। ਮੈਂ ਸੋਚਿਆ, ਅਜੀਬ ਪਿੰਡ ਹੈ! ਹਾਰ ਕੇ ਮੈਂ ਕਿਹਾ, ਜੀ ਗੱਲ ਇਹ ਹੈ, ਮੈਂ ਮੋਗੇ ਜਾਣ ਵਾਸਤੇ ਤੁਰਿਆ ਸੀ, ਰਾਹ ਵਿਚ ਹਨੇਰੀ ਨੇ ਕੰਮ ਖ਼ਰਾਬ ਕਰ ਦਿੱਤਾ, ਮੈਂ ਰਾਤ ਕੱਟਣੀ ਹੈ। ਉਹ ਦੋ-ਟੁੱਕ ਬੋਲੇ, ਰਾਤ ਕੱਟਣ ਦਾ ਤਾਂ ਇਥੇ ਕੋਈ ਟਿਕਾਣਾ ਨਹੀਂ। ਮੈਂ ਸਾਈਕਲ ਪੁੱਠਾ ਮੋੜਦਿਆਂ ਆਖਿਆ, ਤੁਹਾਡਾ ਪਿੰਡ ਸੜਕ ਕਿਨਾਰੇ ਹੈ, ਇਥੇ ਕਦੇ ਕੋਈ ਰਾਹੀ-ਪਾਂਧੀ ਨਹੀਂ ਆਉਂਦਾ? ਇਕ ਆਦਮੀ ਨੇ ਦੱਸਿਆ, ਅੱਧਾ-ਪੌਣਾ ਕੋਹ ਜਾ ਕੇ ਅੱਗੇ ਸੜਕ ਉੱਤੇ ਹੀ ਵਰਿਆਮ ਦਾਸ ਦਾ ਡੇਰਾ ਹੈ, ਉਹ ਤੇਰੀ ਰਾਤ ਕਟਵਾ ਦੇਣਗੇ। ਮੈਂ ਦੋ-ਚਾਰ ਕਦਮ ਹੀ ਤੁਰਿਆ ਸੀ, ਪਿੱਛੋਂ ਆਵਾਜ਼ ਆਈ, ਠਹਿਰ ਭਾਈ, ਆ, ਮੇਰੇ ਨਾਲ ਆ। ਸਿਰ ਉੱਤੇ ਪਰਨਾ ਲਪੇਟਿਆ ਹੋਇਆ, ਸਾਧਾਰਨ ਕਿਸਾਨੀ ਕੱਪੜੇ, ਮੈਨੂੰ ਬੁਲਾ ਰਿਹਾ ਸੀ। ਸੱਥ ਵਿਚ ਬੇਚੈਨ ਚੁਪ ਵਰਤ ਗਈ। ਉਹਨੇ ਆਪਣਾ ਨਾਂ ਕਰਨੈਲ ਸਿੰਘ ਦੱਸਿਆ ਅਤੇ ਮੈਨੂੰ ਵਿਹੜੇ ਵਿਚ ਪਏ ਮੰਜੇ ਉੱਤੇ ਲਿਜਾ ਬਿਠਾਇਆ। ਇਹ ਵਿਹੜਾ ਅਤੇ ਸੱਜੇ ਹੱਥ ਇਕ ਸਭਾਤ, ਇਹੋ ਉਹਦਾ ਘਰ ਸੀ। ਉਹ ਸਭਾਤ ਵਿਚ ਗਿਆ ਅਤੇ ਪੀਣ ਨੂੰ ਪਾਣੀ ਲੈ ਆਇਆ। ਦੂਜੇ ਗੇੜੇ ਉਹਨੇ ਨਿੱਘੇ ਪਾਣੀ ਦਾ ਬੱਠਲ ਲਿਆਂਦਾ ਅਤੇ ਕਹਿੰਦਾ, ਲੈ ਭਾਈ, ਹੱਥ-ਮੂੰਹ ਧੋ ਲੈ। ਫੇਰ ਉਹ ਗਲਾਸ ਵਿਚ ਤੱਤਾ ਦੁੱਧ ਲੈ ਆਇਆ। ਮੈਂ ਕਿਹਾ, ਹੁਣ ਦੁੱਧ ਕੀ ਕਰਨਾ ਹੈ ਵੀਰ, ਰੋਟੀ ਖਾਵਾਂਗੇ। ਉਹ ਕਹਿੰਦਾ, ਰੋਟੀ ਅਜੇ ਬਣਦੀ ਹੈ, ਤੱਤੇ ਤੱਤੇ ਦੁੱਧ ਨਾਲ ਥਕੇਵਾਂ ਲਹਿ ਜਾਊ।

ਵਿਹੜੇ ਵਿਚ ਖਲੋਤੇ ਡੰਗਰ-ਪਸ਼ੂ ਛਤੜੇ ਵਿਚ ਬੰਨ੍ਹ ਕੇ ਉਹਨੇ ਕਿਹਾ, ਆ ਜਾ, ਰੋਟੀ ਅੰਦਰ ਹੀ ਖਾਵਾਂਗੇ। ਸਭਾਤ ਵਿਚ ਹੀ ਇਕ ਪਾਸੇ ਉਹਦੀ ਪਤਨੀ ਰੋਟੀ-ਟੁਕ ਦਾ ਆਹਰ ਕਰ ਰਹੀ ਸੀ। ਬੋਲੀ ਜੀ ਆਏ ਨੂੰ ਭਾਈ। ਚੰਗਾ ਕੀਤਾ ਤੂੰ ਰਹਿ ਪਿਆ। ਕਿਥੇ ਕੁਵੇਲੇ ਪੈਡਲ ਮਾਰਦਾ ਜਾਂਦਾ। ...ਭਾਈ, ਸਾਗ ਨਾਲ ਬਾਜਰੇ ਦੀ ਰੋਟੀ ਐ। ਖਾ ਲਏਂਗਾ ਨਾ ਤੂੰ? ਪਾੜ੍ਹੇ ਕਣਕ ਖਾਣ ਗਿੱਝੇ ਹੁੰਦੇ ਨੇ। ਮੈਂ ਕਿਹਾ, ਬੀਬੀ, ਸਿਆਲਾਂ ਵਿਚ ਇਹਤੋਂ ਵਧ ਪਦਾਰਥ ਹੋਰ ਕੀ ਹੋਊ!" ਸਾਗ ਨਾਲ ਹਰੀਆਂ ਮਿਰਚਾਂ ਦਾ ਬੜਾ ਹੀ ਸੁਆਦ ਅਚਾਰ ਸੀ। ਬਹੁਤ ਸਾਲ ਮਗਰੋਂ ਜਦੋਂ ਮੈਂ ਕਹਾਣੀ 'ਨਿੱਕੀ ਬੂਟੀ ਦਾ ਸੂਟ' ਲਿਖੀ, ਉਸ ਵਿਚ ਭੂਆ ਦੇ ਖੁਆਏ "ਰਾਈ ਨਾਲ ਭਰੀ ਹੋਈ ਹਰੀ ਹਰੀ ਗਿੱਠ ਲੰਮੀ ਮਿਰਚ" ਦੇ ਜਿਸ ਅਚਾਰ ਦਾ ਜ਼ਿਕਰ ਹੈ, ਉਹ ਅਸਲ ਵਿਚ ਮੈਂ ਬੌਡਿਆਂ ਵਾਲੀ ਬੀਬੀ ਪਾਲ ਕੌਰ ਦੇ ਅਚਾਰ ਨੂੰ ਯਾਦ ਕਰ ਕੇ ਹੀ ਲਿਖਿਆ ਸੀ।

ਕਰਨੈਲ ਸਿੰਘ ਨੇ ਸਭਾਤ ਦੇ ਇਕ ਪਾਸੇ ਆਪਣਾ ਅਤੇ ਮੇਰਾ ਦੋ ਮੰਜੇ ਵਿਛਾ ਲਏ। ਭਾਂਡਾ-ਟੀਂਡਾ ਨਿਬੇੜ ਕੇ ਬੀਬੀ ਨੇ ਉਸੇ ਸਭਾਤ ਵਿਚ ਸਾਥੋਂ ਦੋ ਕੁ ਗਜ਼ ਹਟਵਾਂ ਆਪਣਾ ਮੰਜਾ ਵਿਛਾਇਆ ਅਤੇ ਨਿਆਣੇ ਪੁੱਤਰ ਨੂੰ ਨਾਲ ਲੈ ਕੇ ਪੈ ਗਈ। ਥਾਂ ਹੀ ਏਨੀਂ ਸੀ। ਸਭਾਤ ਨਾਂ ਹੀ ਸ਼ਾਇਦ ਇਸ ਕਰਕੇ ਟਿਕਿਆ ਹੈ ਕਿ ਮੰਜੇ-ਪੀੜ੍ਹੀਆਂ, ਬਿਸਤਰੇ, ਸੰਦੂਖ਼, ਦਾਣਿਆਂ ਦੀਆਂ ਬੋਰੀਆਂ, ਆਦਿ ਘਰ ਦਾ ਸਭ ਕੁਛ ਇਸੇ ਵਿਚ ਹੁੰਦਾ ਹੈ। ਨਿੱਕੀਆਂ-ਮੋਟੀਆਂ ਗੱਲਾਂ ਵਿਚ ਹੀ ਸਭ ਨੂੰ ਨੀਂਦ ਆ ਗਈ।

ਸਵੇਰੇ ਵਿਹੜੇ ਵਿਚ ਬੈਠ ਕੇ ਚਾਹ ਪੀਣ ਲੱਗੇ। ਕਰਨੈਲ ਸਿੰਘ ਨੂੰ ਅਜੇ ਵੀ ਲਗਦਾ ਸੀ, ਮੈਂ ਉਹਦੇ ਪਿੰਡ ਬਾਰੇ ਕਿਤੇ ਬੁਰਾ ਪ੍ਰਭਾਵ ਨਾ ਲੈ ਜਾਵਾਂ! ਕਹਿੰਦਾ, ਭਾਈ ਗੁਰਬਚਨ ਸਿਆਂ, ਸਾਡਾ ਪਿੰਡ ਮਾੜਾ ਨਹੀਂ। ਕੁਛ ਦਿਨ ਪਹਿਲਾਂ ਕਿਸੇ ਨੇ ਇਕ ਰਾਹੀ ਨੂੰ ਘਰ ਰੱਖ ਲਿਆ, ਉਹ ਅੱਧੀ ਰਾਤ ਨੂੰ ਵਹਿੜਕਾ ਖੋਲ੍ਹ ਕੇ ਤੁਰ ਪਿਆ। ਏਸ ਕਰਕੇ ਲੋਕ ਡਰਦੇ ਐ। ਓਦੋਂ ਵੀ ਮੈਨੂੰ ਇਹੋ ਲਗਿਆ ਸੀ, ਅੱਜ ਜ਼ਿੰਦਗੀ ਦੇ ਏਨੇਂ ਅਨੁਭਵ ਤੋਂ ਮਗਰੋਂ ਵੀ ਮੇਰਾ ਇਹੋ ਵਿਸ਼ਵਾਸ ਹੈ ਕਿ ਉਸ ਭਲੇ ਪੁਰਸ਼ ਨੇ ਇਹ ਕਹਾਣੀ ਪਿੰਡ ਦੀ ਇੱਜ਼ਤ ਬਚਾਉਣ ਵਾਸਤੇ ਝੂਠੀ ਘੜੀ ਸੀ।

ਤੁਰਨ ਲਗਿਆਂ ਮੈਂ ਬੱਚੇ ਦਾ ਸਿਰ ਪਲੋਸ ਕੇ ਪੰਜਾਂ ਦਾ ਨੋਟ ਫੜਾਇਆ ਤਾਂ

ਬੀਬੀ ਨੇ ਕੋਰੀ ਨਾਂਹ ਕੀਤੀ, ਨਾ ਵੇ ਵੀਰਾ, ਕੋਈ ਰੋਟੀ ਦਾ ਮੁਲ ਲੈਣਾ ਐ? ਮੈਂ ਦਿਲ ਵਿਚ ਕਿਹਾ, ਕਮਲੀਏ, ਤੇਰੀ ਰੋਟੀ ਦਾ ਮੁੱਲ ਤਾਂ ਸੌਆਂ-ਹਜ਼ਾਰਾਂ ਵਿਚ ਨਹੀਂ ਤਾਰਿਆ ਜਾ ਸਕਦਾ ਪਰ ਉਹਨੂੰ ਆਖਿਆ, ਭਾਈ ਬੀਬੀ, ਜੇ ਮੈਂ ਬੱਚੇ ਦੇ ਸਿਰ ਉੱਤੇ ਹੱਥ ਰੱਖੇ ਬਿਨਾਂ ਹੀ ਚਲਿਆ ਗਿਆ, ਸਾਰੀ ਗੱਲ ਸੁਣ ਕੇ ਮੈਨੂੰ ਤਾਂ ਮੇਰੀ ਬੇਬੇ ਮਾਰੂ। ਉਹ ਹੱਸੀ, ਭਾਈ, ਬੇਬੇ ਦੀ ਮਾਰ ਕਾਹਨੂੰ ਖਾਣੀ ਐ। ਵੀਰਾ ਬੱਸ ਇਕ ਰੁਪਈਆ ਦੇ ਦੇ, ਲੱਖ ਵਰਗਾ ਐ।

ਕਰਨੈਲ ਸਿੰਘ ਸੜਕ ਤੱਕ ਮੈਨੂੰ ਵਿਦਾਅ ਕਰ ਕੇ ਮੁੜਿਆ ਤਾਂ ਮੈਂ ਪਿੰਡ ਉੱਤੇ ਨਜ਼ਰ ਮਾਰ ਕੇ ਮਨ ਹੀ ਮਨ ਆਖਿਆ, ਪਿੰਡ ਵਾਲਿਓ, ਤੁਹਾਡੇ ਵਿਚੋਂ ਸਭ ਤੋਂ ਦੌਲਤਮੰਦ ਆਦਮੀ ਹੈ ਕਰਨੈਲ ਸਿੰਘ ਜਿਸ ਕੋਲ ਇਨਸਾਨੀਅਤ ਦੀ ਦੌਲਤ ਦੇ ਅੰਬਾਰ ਹਨ, ਤੇ ਸਭ ਤੋਂ ਸੁੰਦਰ ਮਕਾਨ ਦਾ ਮਾਲਕ ਵੀ ਇਹੋ ਹੈ ਜਿਸ ਕੋਲ ਓਪਰਿਆਂ ਦੇ ਆਸਰੇ ਲਈ ਦਿਲ ਦਾ ਵਿਸ਼ਾਲ ਮਹਿਲ ਹੈ!

ਮਨੁੱਖੀ ਜੀਵਨ ਅਜੀਬ ਹੈ। ਉਹਨਾਂ ਦੋਵਾਂ ਨੇ ਆਖਿਆ ਸੀ, ਕਦੇ ਵੀ ਏਧਰ ਆਵਾਂ, ਜ਼ਰੂਰ ਮਿਲ ਕੇ ਜਾਵਾਂ। ਉਧਰ ਮੇਰਾ ਕੋਈ ਲਾਂਘਾ ਹੈ ਨਹੀਂ ਸੀ, ਚਾਹੁੰਦਿਆਂ ਵੀ ਕੰਮਾਂ-ਧੰਦਿਆਂ ਵਿਚ ਮੁੜ ਕੇ ਕਦੀ ਉਸ ਭਲੀ ਜੋੜੀ ਨੂੰ ਮਿਲਣ ਜਾਇਆ ਹੀ ਨਾ ਗਿਆ। 1967 ਵਿਚ ਤਾਂ ਮੈਂ ਦਿੱਲੀ ਹੀ ਆ ਵਸਿਆ। ਇਕ ਵਾਰ ਮੈਂ ਲੇਖਕ ਗੁਰਮੇਲ ਸਿੰਘ ਬੌਡੇ ਤੋਂ ਪੁਛਿਆ ਪਰ ਉਹ ਉਹਨਾਂ ਨੂੰ ਪਛਾਣ ਨਾ ਸਕਿਆ। ਪਿਛਲੇ ਦਿਨੀਂ ਮੇਰਾ ਇਕ ਲੇਖ ਪੜ੍ਹ ਕੇ ਪਾਠਕ ਮਾਸਟਰ ਇੰਦਰ ਸਿੰਘ ਬੌਡੇ ਦਾ ਫ਼ੋਨ ਆਇਆ। ਮੈਂ ਲੇਖ ਦੀ ਗੱਲ ਛੇਤੀ ਹੀ ਮੁਕਾ ਕੇ ਉਸ ਪਰਵਾਰ ਬਾਰੇ ਪੁਛਿਆ ਤਾਂ ਉਹਨਾਂ ਨੇ ਦੱਸਿਆ, ਕਰਨੈਲ ਸਿੰਘ 1964 ਵਿਚ ਹੀ ਕੈਂਸਰ ਦੀ ਨਾਮੁਰਾਦ ਬੀਮਾਰੀ ਨਾਲ ਗੁਜ਼ਰ ਗਿਆ ਸੀ ਅਤੇ ਬੀਬੀ ਪਾਲ ਕੌਰ ਬਹੁਤ ਮਗਰੋਂ ਕੁਦਰਤੀ ਮੌਤੇ ਚੱਲ ਵਸੀ ਸੀ। ਇਕ ਪੁੱਤਰ ਵੀ ਕੈਂਸਰ ਨਾਲ ਪੂਰਾ ਹੋ ਗਿਆ ਸੀ। ਦੂਜੇ ਭਜਨ ਸਿੰਘ ਦਾ ਚੰਗਾ ਘਰ-ਪਰਵਾਰ ਹੈ।

ਉਹ ਜੋੜੀ ਭਾਵੇਂ ਚਲੀ ਗਈ ਪਰ ਉਹਨਾਂ ਦੀ ਮਿੱਠੀ ਯਾਦ ਅੱਜ ਵੀ ਮੇਰੇ ਦਿਲ ਵਿਚ ਸਜਰੀ ਹੈ ਕਿਉਂਕਿ ਇਹ ਅਜਿਹੇ ਭਲੇ ਲੋਕ ਹੀ ਹਨ ਜਿਨ੍ਹਾਂ ਕਰਕੇ ਇਹ ਦੁਨੀਆ ਅਜੇ ਵੀ ਰਹਿਣਜੋਗ ਬਣੀ ਹੋਈ ਹੈ!

(ਫ਼ੋਨ: 0091-11-65736868)

## ਧੁੱਪ ਦੀ ਮਹਿਫਲ ਪ੍ਰੋਗਰਾਮ ਯਾਦਗਾਰੀ ਹੋ ਨਿਬੜਿਆ

ਪੰਜਾਬੀ ਸਾਹਿਤ ਸਭਾ, ਰਾਊਜ਼ ਐਵੇਨਿਊ ਵੱਲੋਂ ਆਪਣੇ ਸਾਲਾਨਾ ਪ੍ਰੋਗਰਾਮ 'ਧੁੱਪ ਦੀ ਮਹਿਫ਼ਲ' ਨਵਯੁਗ ਫਾਰਮ, ਅੰਧੇਰੀਆ ਮੋੜ, ਮਹਿਰੌਲੀ ਵਿਖੇ ਯਾਦਗਾਰੀ ਹੋ ਨਿਬੜਿਆ। ਇਹ ਪ੍ਰੋਗਰਾਮ ਭਾਪਾ ਪ੍ਰੀਤਮ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਨੂੰ ਸਮਰਪਿਤ ਸੀ। ਇਸ ਪ੍ਰੋਗਰਾਮ ਦੀ ਪ੍ਰਧਾਨਗੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਕੁਲਪਤੀ ਡਾ. ਜਸਪਾਲ ਸਿੰਘ ਨੇ ਕੀਤੀ ਤੇ ਵਿਸ਼ੇਸ਼ ਮਹਿਮਾਨ ਵਜੋਂ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਸਾਬਕਾ ਚੇਅਰਮੈਨ ਤਰਲੋਚਨ ਸਿੰਘ ਹਾਜ਼ਰ ਸਨ। ਇਸ ਮੌਕੇ ਤੇ ਭਾਪਾ ਪ੍ਰੀਤਮ ਸਿੰਘ ਜੀਵਨ ਯਾਤਰਾ ਪੁਸਤਕ ਬਾਰੇ ਭਗਵਾਨ ਸਿੰਘ ਜੋਸ਼ ਨੇ ਜਾਣਕਾਰੀ ਦਿੱਤੀ। ਭਾਪਾ ਪ੍ਰੀਤਮ ਸਿੰਘ ਦੇ ਸਕੱਤਰ ਰਾਜੇਸ਼ ਅਰੋੜਾ ਨੇ ਉਨ੍ਹਾਂ ਦੇ ਜੀਵਨ ਸਬੰਧੀ ਬਣਾਈ ਜਾ ਰਹੀ ਫਿਲਮ ਬਾਰੇ ਵੀ ਚਾਨਣਾ ਪਾਇਆ। ਪ੍ਰੋਗਰਾਮ ਅੰਦਰ ਦਿੱਲੀ ਦੀਆਂ ਸਾਹਿਤਕ ਸਖਸ਼ੀਅਤਾਂ ਨੂੰ ਉਨ੍ਹਾਂ ਦੀਆਂ ਵਿਸ਼ੇਸ਼ ਸੇਵਾਵਾਂ ਪ੍ਰਤੀ ਪੰਜਾਬੀ ਸਾਹਿਤ ਸਭਾ ਵੱਲੋਂ ਸਨਮਾਨਤ ਕੀਤਾ ਗਿਆ। ਸਨਮਾਨ ਹਾਸਲ ਕਰਨ ਵਾਲੀਆਂ ਸਖਸ਼ੀਅਤਾਂ ਵਿੱਚ ਕੁਲਦੀਪ ਨਈਅਰ, ਡਾ. ਜਸਵੰਤ ਸਿੰਘ ਨੇਕੀ, ਡਾ. ਹਰਬੰਸ ਸਿੰਘ ਚਾਵਲਾ, ਡਾ. ਬਲਦੇਵ ਸਿੰਘ ਬੱਦਨ, ਡਾ. ਰਵੇਲ ਸਿੰਘ ਅਤੇ ਯੂ.ਕੇ. ਤੋਂ ਆਏ ਰਣਜੀਤ ਸਿੰਘ ਧੀਰ ਨੂੰ ਪੰਜਾਬੀ ਸਾਹਿਤ ਸਭਾ ਦੀ ਚੇਅਰਪਰਸਨ ਡਾ. ਰੇਣੂਕਾ ਸਿੰਘ, ਮੁਖ ਮਹਿਮਾਨ ਡਾ. ਜਸਪਾਲ ਸਿੰਘ, ਵਿਸ਼ੇਸ਼ ਮਹਿਮਾਨ ਤਰਲੋਚਨ ਸਿੰਘ ਤੇ ਸਭਾ ਦੇ ਪ੍ਰਧਾਨ ਗੁਲਜ਼ਾਰ ਸਿੰਘ ਸੰਧੂ, ਜਨਰਲ ਸਕੱਤਰ ਡਾ. ਮਹਿੰਦਰ ਕੌਰ ਗਿੱਲ ਅਤੇ ਖ਼ਜ਼ਾਨਚੀ ਚਰਨਜੀਤ ਸਿੰਘ ਚੰਨ ਵੱਲੋਂ ਸਾਹਿਤ ਸਭਾ ਦਾ ਯਾਦਗਾਰੀ ਚਿੰਨ੍ਹ, ਗੁਲਦਸਤਾ, ਦੁਸ਼ਾਲਾ, ਪੰਜਾਹ ਹਜ਼ਾਰ ਰੁਪੈ ਇਨਾਮ ਤੇ ਸਨਮਾਨ ਪੱਤਰ ਦੇ ਕੇ ਸਨਮਾਨਤ ਕੀਤਾ ਗਿਆ। ਇਸ ਮੌਕੇ ਤੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਡਾ. ਜਸਪਾਲ ਸਿੰਘ ਨੇ ਸਨਮਾਨ ਲੈਣ ਵਾਲੀਆਂ ਸਖਸ਼ੀਅਤਾਂ ਨੂੰ ਵਧਾਈ ਦਿੰਦੇ ਹੋਏ ਭਾਪਾ ਪ੍ਰੀਤਮ ਸਿੰਘ ਵੱਲੋਂ ਸ਼ੁਰੂ ਕੀਤੇ ਗਏ ਇਸ ਪ੍ਰੋਗਰਾਮ ਪ੍ਰਤੀ ਦੇਸ਼ਾਂ ਵਿਦੇਸ਼ਾਂ ਵਿੱਚ ਵਸਦੇ ਪੰਜਾਬੀ ਸਾਹਿਤਕ ਪ੍ਰੇਮੀਆਂ ਲਈ ਇਕ ਪ੍ਰੇਰਨਾਦਾਇਕ ਮੰਚ ਦੱਸਿਆ ਕਿ ਇਥੇ ਪੰਜਾਬੀ ਤੇ ਪੰਜਾਬੀਅਤ ਦੀ ਤਰੱਕੀ ਵਾਸਤੇ ਕਾਰਜ ਕੀਤੇ ਜਾਂਦੇ ਹਨ। ਇਸ ਤੋਂ ਇਲਾਵਾ ਪੰਜਾਬੀ ਸਾਹਿਤ ਸਭਾ ਦੇ ਬਾਨੀ ਪਿਆਰਾ ਸਿੰਘ ਐਮ.ਏ. ਨੂੰ ਉਨ੍ਹਾਂ ਦੀਆਂ ਸਾਹਿਤ ਸਭਾ ਨੂੰ ਦਿੱਤੀਆਂ ਗਈਆਂ ਵਡਮੁੱਲੀਆਂ ਸੇਵਾਵਾਂ ਨੂੰ ਵੇਖਦੇ ਹੋਏ ਨਿੱਘੀ ਵਿਦਾਇਗੀ ਦਿੱਤੀ ਗਈ। ਪ੍ਰੋਗਰਾਮ ਵਿੱਚ ਵੱਖ ਵੱਖ ਲੇਖਕਾਂ ਦੀਆਂ 15 ਦੇ ਲਗਭਗ ਕਿਤਾਬਾਂ ਰਿਲੀਜ਼ ਕੀਤੀਆਂ ਗਈਆਂ। ਇਸ ਤੋਂ ਇਲਾਵਾ ਇਸ ਪ੍ਰੋਗਰਾਮ ਵਿੱਚ ਨਿੰਦਰ ਘੁਗਿਆਣਵੀ ਵੱਲੋਂ ਗੀਤ ਅਤੇ ਪ੍ਰਸਿੱਧ ਨਾਟਕਕਾਰ ਵਰਿਆਮ ਮਸਤ ਵੱਲੋਂ ਬਲਵੰਤ ਗਾਰਗੀ ਦਾ ਲਿਖਿਆ ਨਾਟਕ 'ਕਣਕ ਦੀ ਬੱਲੀ' ਦੀ ਖ਼ੂਬਸੂਰਤ ਪੇਸ਼ਕਾਰੀ ਕੀਤੀ ਗਈ। ਪ੍ਰੋਗਰਾਮ ਵਿੱਚ ਡਾ. ਦੀਪਕ ਮਨਮੋਹਨ, ਡਾ. ਜਸਪਾਲ ਕੌਰ ਕਾਂਗ, ਗੁਰਬਚਨ ਸਿੰਘ ਭੁੱਲਰ, ਐਸ.ਐਸ. ਉਪਲ, ਮਹੀਪ ਸਿੰਘ, ਡਾ. ਮਨਮੋਹਨ, ਬਚਿੰਤ ਕੌਰ, ਚੰਦਨ ਨੇਗੀ, ਡਾ. ਸਤੀਸ਼ ਵਰਮਾ, ਜਸਪਾਲ ਸਿੰਘ ਸਿੱਧੂ, ਪ੍ਰੀਤਮਾ ਸੰਧੂ, ਅਸ਼ੋਕ ਵਸ਼ਿਸ਼ਟ, ਡਾ. ਪ੍ਰਿਥਵੀ ਰਾਜ ਥਾਪਰ, ਇਕਬਾਲ ਦੀਪ, ਅੰਮੀਆ ਕੁੰਵਰ, ਜਸਵਿੰਦਰ ਕੌਰ ਬਿੰਦਰਾ, ਡਾ. ਵਨੀਤਾ, ਡਾ. ਪਰਮਜੀਤ ਕੌਰ, ਡਾ. ਹਰਵਿੰਦਰ ਔਲਖ, ਡਾ. ਸਤਪਾਲ ਕੌਰ, ਪ੍ਰੋ. ਹਰਮਿੰਦਰ ਸਿੰਘ, ਡਾ. ਕਮਲਜੀਤ ਸਿੰਘ, ਰਵਿੰਦਰ ਨੰਦਾ, ਜੁਗਿੰਦਰ ਅਮਰ, ਸੁਰਜੀਤ ਆਰਟਿਸਟ, ਸਰਵ ਸ਼ਕਤੀਮਾਨ, ਜਗੀਰ ਮਾਣਕੀਆ, ਅਮਰਜੀਤ ਸਿੰਘ ਅਮਰ, ਇੰਦੇ, ਪ੍ਰਿੰ. ਜਗਦੀਪ ਸਿੰਘ ਘੁੰਮਣ, ਅਮਰਜੀਤ ਸਿੰਘ ਉਮਰ, ਭਗਵਾਨ ਸਿੰਘ ਦੀਪਕ, ਸੇਖੋਂ ਲੁਧਿਆਣਵੀ, ਪ੍ਰੋ. ਰਣਜੀਤ ਸਿੰਘ, ਜਸਵੰਤ ਸਿੰਘ ਸੇਖਵਾਂ, ਮਿਸ਼ਰਦੀਪ ਭਾਟੀਆ, ਬਲਬੀਰ ਮਾਧੋਪੁਰੀ, ਡਾ. ਕੁਲਜੀਤ ਸ਼ੈਲੀ, ਤਰਿੰਦਰ ਕੌਰ, ਰਣਜੀਤ ਕੌਰ ਜੀਤ, ਐਸ.ਐਸ. ਓਬਰਾਏ, ਪ੍ਰਿੰ. ਐਸ.ਐਸ.ਮਿਨਹਾਸ, ਬਲਜੀਤ ਸਿੰਘ, ਜਗਦੀਸ਼ ਕੌਸ਼ਲ, ਐਨ.ਆਰ.ਗੋਇਲ, ਨੈਸ਼ਨਲ ਬੁੱਕ ਸ਼ਾਪ ਦੇ ਰਾਜਿੰਦਰ ਸਿੰਘ, ਪਰਮਜੀਤ ਸਿੰਘ, ਆਰਸ਼ੀ ਪਬਲਿਸ਼ਰਜ਼ ਦੇ ਗੁਰਪ੍ਰੀਤ ਸਿੰਘ, ਰਣਜੀਤ ਸਿੰਘ, ਸ਼ਿਲਾਲੇਖ ਦੇ ਸਤੀਸ਼ ਸ਼ਰਮਾ ਅਤੇ ਅਨੇਕਾਂ ਸੰਸਥਾਵਾਂ ਦੇ ਅਹੁਦੇਦਾਰਾਂ ਨੇ ਭਰਵੀਂ ਗਿਣਤੀ ਵਿੱਚ ਸ਼ਮੂਲੀਅਤ ਕੀਤੀ। ਪ੍ਰੋਗਰਾਮ ਦੇ ਅੰਤ ਵਿੱਚ ਸਾਰਿਆਂ ਨੇ ਪਕੌੜੇ ਅਤੇ ਰੋਟੀ ਖਾਂਦੇ ਹੋਏ ਨਿੱਘੀ ਧੁੱਪ ਦਾ ਆਨੰਦ ਲੈਂਦੇ ਹੋਏ ਭਾਪਾ ਪ੍ਰੀਤਮ ਸਿੰਘ ਨੂੰ ਸ਼ਰਧਾਂਜਲੀ ਭੇਟ ਕੀਤੀ।

- ਮਨਪ੍ਰੀਤ ਸਿੰਘ ਖਾਲਸਾ

# ਆਜ਼ਾਦੀ ਸੰਘਰਸ਼ ਦੇ ਮੋਢੀ - ਸਤਿਗੁਰੂ ਰਾਮ ਸਿੰਘ

ਅੰਗਰੇਜ਼ ਅਧਿਕਾਰੀ ਇਲੀਅਟ ਅਤੇ ਸਰ ਲਾਰੈਂਸ ਵੱਲੋਂ ਘੋਸ਼ਣਾ ਪੱਤਰ 'ਤੇ ਦਸਤਖਤ ਕਰਵਾ ਕੇ ਲਾਹੌਰ ਦਰਬਾਰ ਦੀ ਗੱਦੀ ਤੋਂ ਉਤਾਰ ਦਿੱਤਾ ਗਿਆ ਅਤੇ ਅੰਗਰੇਜ਼ ਨੇ ਮਹਾ ਪੰਜਾਬ ਦੀ ਧਰਤੀ ਨੂੰ ਬਾਕੀ ਭਾਰਤ ਦੇ ਅੰਗਰੇਜ਼ ਅਧਿਕਾਰਤ ਖੇਤਰ ਵਿੱਚ ਸ਼ਾਮਲ ਕਰਨ ਦਾ ਐਲਾਨ ਕਰ ਦਿੱਤਾ। ਪੰਜਾਬ 'ਤੇ ਜਿਆਦਤੀਆਂ ਅਤੇ ਕੁਟਲ ਨੀਤੀਆਂ ਦੇ ਵਾਰ ਕਰਦਿਆਂ ਅੰਗਰੇਜ਼ ਗਵਰਨਰ ਡਲਹੌਜੀ ਨੇ ਭਾਈ ਮਹਾਰਾਜ ਸਿੰਘ ਨੂੰ ਕੈਦ ਕਰਕੇ ਜਲਾਵਤਨ ਕਰ ਦੇਣ ਤੋਂ ਬਾਅਦ ਇਹ ਦਾਅਵਾ ਕਰ ਦਿੱਤਾ ਸੀ ਕਿ ਰਾਜਨੀਤਕ ਪੱਖ ਤੋਂ ਸਿੱਖਾਂ ਦੀ ਹੋਂਦ ਖਤਮ ਕਰ ਦਿੱਤੀ ਗਈ ਹੈ। ਇਸ ਘੋਰ ਗੁਲਾਮੀ ਦੀ ਘੜੀ ਵਿੱਚ 3 ਫਰਵਰੀ 1816 ਈ. ਨੂੰ ਲੁਧਿਆਣਾ ਜਿਲ੍ਹੇ ਦੇ ਪਿੰਡ ਰਾਈਆਂ, ਭੈਣੀ ਸਾਹਿਬ ਵਿੱਚ ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਘਰ ਜਨਮੇ ਬਾਬਾ ਰਾਮ ਸਿੰਘ ਨੇ 12 ਅਪ੍ਰੈਲ 1857 ਈ. ਨੂੰ ਕੂਕਾ ਅੰਦੋਲਨ ਦੀ ਨੀਂਹ ਰੱਖੀ। 1837 ਈ. ਵਿੱਚ ਆਪ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਭਰਤੀ ਹੋ ਗਏ ਸਨ। ਉਥੇ ਹੀ ਇਕ ਵਾਰ ਪਲਟਨ ਨਾਲ ਪਸ਼ੌਰ ਵੱਲ ਜਾਂਦਿਆਂ ਬਾਬਾ ਰਾਮ ਸਿੰਘ ਦਾ ਮੇਲ ਬਾਬਾ ਬਾਲਕ ਸਿੰਘ ਨਾਲ ਹੋਇਆ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਸਿਖੀ ਦਾ ਪ੍ਰਚਾਰ ਕਰਦੇ ਸਨ। ਬਾਬਾ ਰਾਮ ਸਿੰਘ ਉਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਗੁਰਸਿੱਖੀ ਦੇ ਰੰਗ ਵਿੱਚ ਰੰਗੇ ਗਏ। 1845 ਈ. ਵਿੱਚ ਮੁਦਕੀ ਦੀ ਲੜਾਈ ਸਮੇਂ ਅੰਗਰੇਜ਼ ਅਤੇ ਖਾਲਸਾ ਰਾਜ ਦੀਆਂ ਅੰਦਰੂਨੀ ਆਪਸੀ ਮੇਲ ਵਾਲੀਆਂ ਸੰਧੀਆਂ ਵੇਖ ਕੇ ਬਾਬਾ ਜੀ ਫੌਜ ਦੀ ਨੌਕਰੀ ਨੂੰ ਅਲਵਿਦਾ ਆਖ ਆਏ ਸਨ।

ਬਾਬਾ ਜੀ ਸਮਝਦੇ ਸਨ ਕਿ ਲੋਕਾਂ ਨੂੰ ਜਾਗ੍ਰਿਤ ਕਰਨ ਲਈ ਦੁਨੀਆਵੀ ਆਜ਼ਾਦੀ ਤੋਂ ਪਹਿਲਾਂ ਸਮਾਜ ਵਿੱਚ ਮਾਨਸਕ ਇਖ਼ਲਾਕੀ, ਅਧਿਆਤਮਿਕ, ਧਾਰਮਕ ਅਤੇ ਆਤਮ ਚਿੰਤਨ ਦਾ ਪ੍ਰਚਾਰ ਕਰਨ ਦੀ ਜਰੂਰਤ ਹੈ। ਉਨ੍ਹਾਂ ਭਾਈ ਰਾਇ ਸਿੰਘ ਨੂੰ ਨਾਂਦੇੜ ਭੇਜਿਆ। ਉਥੇ ਗੁਰੂ ਗੋਬਿੰਦ ਸਿੰਘ ਜੀ ਦੀ ਪੂਰਨ ਗੁਰੂ ਮਰਿਆਦਾ ਮੰਗਵਾ ਕੇ ਉਸ ਮੁਤਾਬਕ 5 ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਗੁਰਸਿੱਖੀ ਦਾ ਪ੍ਰਚਾਰ ਕੀਤਾ। ਕੁੜੀਆਂ ਮਾਰਨ, ਵੇਚਣ, ਵੱਟਾ ਕਰਨ ਅਤੇ ਬਾਲ ਵਿਆਹ ਵਰਗੀਆਂ ਕੁਰੀਤੀਆਂ ਦੇ ਵਿਰੋਧ ਵਿੱਚ ਆਪ ਨੇ ਡੱਟ ਕੇ ਪ੍ਰਚਾਰ ਕੀਤਾ। ਪੂਰੇ ਮਹਾ ਪੰਜਾਬ ਨੂੰ 22 ਹਿੱਸਿਆਂ ਵਿੱਚ ਵੰਡ ਕੇ ਵੱਖ ਵੱਖ ਇਲਾਕਿਆਂ ਵਿੱਚ ਆਪਣੇ 22 ਪ੍ਰਚਾਰਕ ਸਥਾਪਤ ਕੀਤੇ ਜਿਨ੍ਹਾਂ ਨੂੰ ਸੂਬੇ ਕਹਿੰਦੇ ਸਨ। ਆਪ ਨੇ ਪਹਿਲਾਂ 5 ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੱਥ ਲਿਖਤ ਮੰਗਵਾ ਕੇ ਭੈਣੀ ਰਾਈਆਂ ਵਿੱਚ ਨਿਰਵਿਘਨ ਪਾਠ ਕਰਨ ਦਾ ਪ੍ਰਾਰੰਭ ਕੀਤਾ। ਥੋੜ੍ਹੇ ਸਮੇਂ ਵਿੱਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਦੀ ਗਿਣਤੀ 25 ਹੋ ਗਈ। ਜਿਥੇ ਆਪ ਨੇ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇਖਾਨੇ ਤੋਂ ਪੰਜ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀਆਂ ਦੀਆਂ ਪੋਥੀਆਂ ਛਪਵਾ ਕੇ ਸੰਗਤ ਵਿੱਚ ਵੰਡਵਾ ਕੇ ਗੁਰਬਾਣੀ ਨਾਲ ਜੋੜਿਆ, ਉਥੇ ਬੂਟਾ ਸਿੰਘ ਲਾਹੌਰ ਦੀ ਆਫ਼ਤਾਬ ਪ੍ਰੈਸ ਤੋਂ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਛਪਵਾ ਕੇ ਗੁਰਸਿੱਖੀ ਦਾ ਪ੍ਰਚਾਰ ਵਸੀਹ ਪੱਧਰ 'ਤੇ ਕੀਤਾ। ਇਕ ਜੂਨ 1863 ਈ. ਨੂੰ ਬਾਬਾ ਜੀ ਨੇ ਮਾਈਆਂ ਨੂੰ ਅੰਮ੍ਰਿਤ ਛਕਾਇਆ ਅਤੇ 3 ਜੂਨ 1863 ਈ. ਨੂੰ ਪੰਡਤਾਂ ਦੀਆਂ ਫੋਕੀਆਂ ਅਤੇ ਪਾਖੰਡੀ ਰਹੁ ਰੀਤਾਂ ਦਾਜ, ਮੰਗਣੀ, ਮੁਕਲਾਵੇ, ਠਾਕੇ ਅਤੇ ਲੈਣ ਦੇਣ ਨੂੰ ਤਿਲਾਂਜਲੀ ਦੇ ਕੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਸਾਦੇ ਆਨੰਦ ਕਾਰਜ ਦੀ ਰਸਮ ਤੋਰੀ। ਉਨ੍ਹਾਂ ਸੰਗਤ ਦੇ ਨਾਂ ਰਹਿਤ ਮਰਿਆਦਾ ਸਬੰਧੀ ਲਿਖਤੀ ਹਦਾਇਤਾਂ ਵੀ ਕੀਤੀਆਂ ਜਿਨ੍ਹਾਂ ਵਿੱਚ ਅਜਿਹੀਆਂ ਰਹਿਤ ਮਰਿਆਦਾਵਾਂ ਦਾ ਵਰਨਣ ਕੀਤਾ :

"ਹਰ ਬਖ਼ਤ ਗੁਰੂ ਸਾਹਿਬ ਅੱਗੇ ਬੇਨਤੀ ਕਰਨੀ, ਜੋ ਤੈ ਗੁਰੂ ਰੂਪ ਧਾਰ ਕੇ ਹੁਕਮ ਦਿੱਤਾ ਹੈ, ਗ੍ਰੰਥ ਸਾਹਿਬ ਮੇ ਉਹ ਹੁਕਮੁ ਤੂ ਮੈਨੂੰ ਸਦਾ ਈ ਮਨਾਈ... ਸਿੱਖੀ ਤਾਂ ਭਾਈ ਗੁਰ ਸ਼ਬਦ ਦੇ ਮੰਨਣ ਦੀ ਹੈ। ਬਿਨਾ ਗੁਰਸ਼ਬਦ ਮੰਨੇ ਸਿੱਖ, ਸਿੱਖ ਨਹੀਂ ਬਣਦਾ, ਨਾ ਸਾਧ ਬਣਦਾ ਹੈ ਭਾਵੇਂ ਕਿਤਨੇ ਬਾਣੇ ਬਣਾਵੇ ਕੋਈ।"

ਗੁਰਬਾਣੀ ਦੇ ਪਾਠ ਸਬੰਧੀ ਬਾਬਾ ਜੀ ਨੇ ਲਿਖਿਆ ਹੈ :

"ਬਾਣੀ ਪੜ੍ਹਨੀ, ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ ਬੀਬੀ, ਸਰਬ ਬਾਲੇ-ਬੁੱਢੇ ਨੇ। ਜਪੁ, ਜਾਪੁ ਦੁਹਾਂ ਦੇ ਹਜਾਰੇ ਕੰਠ ਕਰਨੇ, ਰਹਿਰਾਸ, ਆਰਤੀ ਸੋਹਿਲਾ ਏਤਨੀ ਤਾਂ ਜਰੂਰ ਹੀ ਕੰਠ ਕਰਨੀ। ਭੋਗ ਗ੍ਰੰਥ ਸਾਹਿਬ ਦੇ ਪਾਉ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਨਗੇ, ਸਤਿ ਕਰ ਮੰਨਣ।"

ਉਸ ਸਮੇਂ ਬਾਬਾ ਜੀ ਨੇ ਸ੍ਵੈਮਾਨ ਅਤੇ ਆਤਮ ਵਿਸ਼ਵਾਸ ਦਾ ਮਾਦਾ ਲੋਕਾਂ ਵਿੱਚ ਭਰ ਕੇ ਸਵਦੇਸ਼ੀ ਦਾ ਪ੍ਰਚਾਰ ਕੀਤਾ। ਉਨ੍ਹਾਂ ਮਹਾਤਮਾ ਗਾਂਧੀ ਤੋਂ 50 ਸਾਲ ਪਹਿਲਾਂ ਨਾਮਿਲਵਰਤਨ (ਬਾਈਕਾਟ) ਦਾ ਅਜਿਹਾ ਹਥਿਆਰ ਵਰਤਿਆ, ਜਿਸ ਨਾਲ ਅੰਗਰੇਜ਼ ਇਕ ਧਾਰਮਕ ਲਹਿਰ ਦੇ ਰਾਜਨੀਤਕ ਮਨਸੂਬੇ ਵੇਖ ਕੇ ਡਰ ਗਏ। ਬਾਬਾ ਜੀ ਨੇ ਲੋਕਾਂ ਵਿੱਚ ਸੂਬਿਆਂ ਅਤੇ ਨਾਇਬ ਸੂਬਿਆਂ ਰਾਹੀਂ ਦੂਰ ਦੂਰ ਤੱਕ ਪ੍ਰਚਾਰ ਕਰ ਦਿੱਤਾ ਕਿ - ਅੰਗਰੇਜ਼ ਦੀ ਨੌਕਰੀ ਦਾ ਬਾਈਕਾਟ ਕਰ ਦਿਉ, ਅੰਗਰੇਜ਼ੀ ਸਕੂਲਾਂ ਵਿੱਚ ਬੱਚੇ ਪੜ੍ਹਾਉਣੇ ਬੰਦ ਕਰ ਕੇ, ਆਪਣੀਆਂ ਧਰਮਸ਼ਾਲਾਵਾਂ ਵਿੱਚ ਬੱਚਿਆਂ ਨੂੰ ਗੁਰਮੁਖੀ ਤਾਲੀਮ ਦੁਆਉ। ਅੰਗਰੇਜ਼ੀ ਅਦਾਲਤਾਂ ਦਾ ਬਾਈਕਾਟ, ਅੰਗਰੇਜ਼ੀ ਕੱਪੜੇ ਅਤੇ ਅੰਗਰੇਜ਼ ਦੇ ਕਾਰਖਾਨਿਆਂ ਵਿੱਚ ਬਣੀ ਹਰ ਚੀਜ਼ ਦਾ ਬਾਈਕਾਟ ਕਰ ਦਿਉ। 1860 ਈ. ਵਿੱਚ ਉਨ੍ਹਾਂ ਆਪਣਾ ਡਾਕ ਪ੍ਰਬੰਧ ਲਾਗੂ ਕਰ ਦਿੱਤਾ ਅਤੇ ਲੋਕਾਂ ਦੇ ਫੈਸਲਿਆਂ ਦੇ ਨਿਪਟਾਰਿਆਂ ਲਈ ਵੱਖ ਵੱਖ ਇਲਾਕਿਆਂ ਦੇ ਵਿਗੜੇ ਮਸਲੇ ਹੱਲ ਕਰਨ ਲਈ ਸੂਬਾ ਗਿਆਨੀ ਰਤਨ ਸਿੰਘ ਮੰਡੀ ਕਲਾਂ (ਬਠਿੰਡਾ) ਨੂੰ ਜੱਜ ਨਿਯੁਕਤ ਕਰ ਦਿੱਤਾ।

ਆਜ਼ਾਦੀ ਪ੍ਰਾਪਤੀ ਲਈ ਇਸ ਆਜ਼ਾਦੀ ਘੁਲਾਟੀਏ ਨੇ ਵਿਦੇਸ਼ਾਂ, ਕਸ਼ਮੀਰ, ਹੈਦਰਾਬਾਦ, ਲਖਨਊ, ਨੇਪਾਲ, ਗਵਾਲੀਅਰ ਅਤੇ ਰੂਸ ਨਾਲ ਵੀ ਸਬੰਧ ਸਥਾਪਤ ਕੀਤੇ। ਹੀਰਾ ਸਿੰਘ ਸਢੌਰਾ ਦੀ ਕਮਾਨ ਹੇਠ ਕਸ਼ਮੀਰ ਵਿੱਚ ਫੌਜੀ ਟੁਕੜੀ 'ਕੂਕਾ ਪਲਟਨ' ਵੀ ਖੜ੍ਹੀ ਕਰ ਦਿੱਤੀ। ਜਿਥੇ ਬਾਬਾ ਰਾਮ ਸਿੰਘ ਪ੍ਰਤੀ ਇਨਸਾਈਕਲੋਪੀਡੀਆ ਬ੍ਰਿਟੇਨਿਕਾ ਵਿੱਚ ਲਿਖਿਆ ਹੈ ਕਿ 'ਰਾਮ ਸਿੰਘ ਸਿੱਖ ਦਾਰਸ਼ਨਕ, ਸੁਧਾਰਕ, ਅੰਗਰੇਜ਼ੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਹੈ' ਉਥੇ ਅੰਗਰੇਜ਼ ਅਧਿਕਾਰੀ ਐਡਵਰਡ ਬੇਲੀ ਬਾਬਾ ਰਾਮ ਸਿੰਘ ਦੀ ਸ਼ਖ਼ਸੀਅਤ ਤੋਂ ਬੁਰੀ ਤਰ੍ਹਾਂ ਭੈਅਭੀਤ ਹੋ ਕੇ ਆਪਣੀ 1870 ਈ. ਦੀ ਰਿਪੋਰਟ ਵਿੱਚ ਲਿਖਦਾ ਹੈ :

"ਰਾਮ ਸਿੰਘ ਬਹੁਤ ਖਤਰਨਾਕ

ਵਿਅਕਤੀ ਹੈ, ਸ਼ਾਇਦ ਹੁਣ ਭਾਰਤ ਵਿੱਚ ਸਭ ਤੋਂ ਵਧ ਖਤਰਨਾਕ।''

ਅੰਗਰੇਜ਼ਾਂ ਨੇ ਆਪਣਾ ਸਿੰਘਾਸਨ ਡੋਲਦਾ ਵੇਖ ਕੇ ਇਸ ਲਹਿਰ ਨੂੰ ਕੁਚਲਣ ਦੀ ਠਾਣ ਲਈ। ਅੰਗਰੇਜ਼ ਨੇ ਦਰਬਾਰ ਸਾਹਿਬ ਦੇ ਅੱਗੇ ਬੁਚੜਖਾਨਾ ਖੁਲ੍ਹਵਾ ਦਿੱਤਾ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਗਊ ਹਤਿਆ 'ਤੇ ਪਾਬੰਦੀ ਦੀਆਂ ਤਖ਼ਤੀਆਂ ਲਾਹ ਦਿੱਤੀਆਂ। ਜਦੋਂ ਨਾਮਧਾਰੀ ਸਿੰਘ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਵਿਖੇ ਦਰਸ਼ਨ ਕਰਨ ਗਏ ਤਾਂ ਪਰਿਕਰਮਾ ਵਿੱਚ ਇੱਲਾਂ ਗਿਰਝਾਂ ਰਾਹੀਂ ਗਊ ਮਾਸ ਦੇ ਡਿੱਗੇ ਟੁਕੜੇ ਅਤੇ ਬੋਟੀਆਂ ਵੇਖ ਕੇ ਉਨ੍ਹਾਂ ਦਾ ਖੂਨ ਖੋਲ੍ਹਣ ਲੱਗ ਪਿਆ। ਉਨ੍ਹਾਂ ਬੁੱਚੜਾਂ ਨੂੰ ਹਦਾਇਤ ਵੀ ਕੀਤੀ ਅਤੇ ਸਮਾਂ ਵੀ ਦਿੱਤਾ ਕਿ ਇਥੋਂ ਬੁਚੜਖਾਨਾ ਚੁੱਕ ਲਓ ਪਰ ਉਨ੍ਹਾਂ ਨੂੰ ਅੰਗਰੇਜ਼ ਅਤੇ ਕਾਨੂੰਨ ਦਾ ਥਾਪੜਾ ਸੀ, ਉਹ ਬਾਜ ਨਾ ਆਏ ਤਾਂ ਨਾਮਧਾਰੀਆਂ ਨੇ ਬੁਚੜਾਂ ਨੂੰ ਕਤਲ ਕਰ ਦਿੱਤਾ। ਅਜਿਹੀ ਹੀ ਘਟਨਾ ਰਾਏਕੋਟ ਵਿਖੇ ਗੁਰਦੁਆਰਾ ਸਾਹਿਬ ਅੱਗੇ ਬੁਚੜਖਾਨਾ ਖੋਲ੍ਹਣ ਕਰਕੇ ਵਾਪਰੀ। ਉਥੇ ਵੀ ਬਾਬਾ ਜੀ ਦੇ ਪੈਰੋਕਾਰਾਂ ਨੇ ਬੁਚੜਾਂ 'ਤੇ ਧਾਵਾ ਬੋਲ ਦਿੱਤਾ ਅਤੇ ਬੁੱਚੜਾਂ ਨੂੰ ਪਾਰ ਬੁਲਾ ਦਿੱਤਾ। ਅੰਗਰੇਜ਼ ਅਜਿਹਾ ਮੌਕਾ ਭਾਲਦਾ ਹੀ ਸੀ। ਉਸ ਨੇ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਵਿੱਚ ਦੋਸ਼ੀਆਂ ਨੂੰ ਫਾਂਸੀਆਂ 'ਤੇ ਲਟਕਾ ਦਿੱਤਾ। ਮਲੇਰਕੋਟਲਾ ਸਾਕੇ ਵਿੱਚ ਤਾਂ ਅੰਗਰੇਜ਼ ਨੇ ਬਿਨਾ ਮੁਕਦਮਾ ਚਲਾਏ 66 ਸਿੰਘਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਅਤੇ ਸੁਤੰਤਰਤਾ ਸੰਗ੍ਰਾਮ ਦੇ ਮੋਢੀ ਅਤੇ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਲੇ ਬਾਬਾ ਰਾਮ ਸਿੰਘ ਨੂੰ 18 ਜਨਵਰੀ 1872 ਈ. ਨੂੰ ਕਾਲੇਪਾਣੀ ਜਲਾਵਤਨ ਕਰ ਦਿੱਤਾ ਗਿਆ। ਉਨ੍ਹਾਂ ਦੇ ਪ੍ਰਚਾਰਕਾਂ ਅਤੇ ਸੂਬਿਆਂ ਨੂੰ ਉਮਰ ਕੈਦ ਦੀਆਂ ਸਜ਼ਾਵਾਂ ਦੇ ਕੇ ਭਾਰਤ ਵਿੱਚ ਦੂਰ ਦੁਰਾਡੇ ਵੱਖ ਵੱਖ ਜੇਲ੍ਹਾਂ ਵਿੱਚ ਡੱਕ ਦਿੱਤਾ। ਇਤਿਹਾਸ ਨੂੰ ਨਿਰਪੱਖਤਾ ਅਤੇ ਵਿਸਥਾਰ ਨਾਲ ਘੋਖੀਏ ਤਾਂ ਬਾਬਾ ਰਾਮ ਸਿੰਘ ਨੇ ਜਿਸ ਢੰਗ ਨਾਲ ਵੱਡੇ ਪੱਧਰ 'ਤੇ ਗੁਰਬਾਣੀ ਅਤੇ ਬਾਣੇ ਦਾ ਪ੍ਰਚਾਰ ਕਰਕੇ ਲੱਖਾਂ ਲੋਕਾਂ ਨੂੰ ਗੁਰਸਿੱਖੀ ਜੀਵਨ ਨਾਲ ਜੋੜਿਆ, ਨਾਮਿਲਵਰਤਨ ਅਤੇ ਸਵਦੇਸ਼ੀ ਦਾ ਕਾਮਯਾਬ ਹਥਿਆਰ ਵਰਤ ਕੇ ਅੰਗਰੇਜ਼ ਵਿਰੁੱਧ ਲੋਹਾ ਲਿਆ, ਲੋਕਾਂ ਵਿੱਚ ਆਜ਼ਾਦੀ, ਸ੍ਵੈਮਾਣ ਅਤੇ ਸ੍ਵੈਵਿਸ਼ਵਾਸ ਦਾ ਮਾਦਾ ਭਰ ਕੇ ਇਕ ਨਵੀਂ ਰੂਹ ਫੂਕੀ, ਅਪੂਰਵ ਬਲੀਦਾਨ ਦਿੱਤੇ, ਦੇਸ਼ ਅਤੇ ਕੌਮ ਲਈ ਆਪਣੀਆਂ ਜਵਾਨੀਆਂ ਵਾਰੀਆਂ, ਉਸ ਪੱਧਰ 'ਤੇ ਸਾਡੇ ਲੋਕਾਂ ਵਿੱਚ ਸਿੱਖ ਕੌਮ ਦੀ ਇਸ ਕੜੀ ਦਾ ਪ੍ਰਚਾਰ ਵਸੀਹ ਪੱਧਰ 'ਤੇ ਨਹੀਂ ਹੋ ਸਕਿਆ। ਬਾਬਾ ਜੀ ਨਾਮਧਾਰੀਆਂ ਦੀ ਹੀ ਨਹੀਂ ਸਗੋਂ ਸਮੁੱਚੀ ਸਿੱਖ ਕੌਮ ਅਤੇ ਭਾਰਤ ਵਰਸ਼ ਦੀ ਮਹਾਨ ਪ੍ਰਤਿਭਾ ਸਨ। ਮੋਬਾ. 94643-90220

## ਦਿੱਲੀ ਨੂੰ ਰਾਜ ਦਾ ਦਰਜਾ ਦਿਵਾਉਣ ਲਈ ਸੰਸਦ 'ਚ ਸੋਧ ਮਤਾ ਜ਼ਰੂਰੀ

ਦਿੱਲੀ ਨੂੰ ਪੂਰਨ ਰਾਜ ਦਾ ਦਰਜਾ ਦਿਵਾਉਣ ਲਈ ਸੰਸਦ 'ਚ ਸੋਧ ਮਤਾ ਪਾਸ ਕਰਾਉਣਾ ਜਰੂਰੀ ਹੈ ਕਿਉਂਕਿ ਹੁਣ ਤੱਕ ਇਸ ਨੂੰ ਅੰਸ਼ਿਕ ਰਾਜ ਦਾ ਦਰਜਾ ਹੀ ਮਿਲਿਆ ਹੈ। ਵਰਣਨਯੋਗ ਹੈ ਕਿ ਸਾਲ 1991 ਵਿੱਚ ਦਿੱਲੀ ਨੂੰ ਅੰਸ਼ਿਕ ਤੌਰ ਤੇ ਰਾਜ ਦਾ ਦਰਜਾ ਦਿੱਤੇ ਜਾਣ ਦੀ ਵਜ੍ਹਾ ਕਾਰਨ ਦਿੱਲੀ ਸਰਕਾਰ ਦੇ ਕੋਲ ਕਾਨੂੰਨ ਵਿਵਸਥਾ, ਪੁਲਿਸ ਅਤੇ ਜ਼ਮੀਨ ਨਾਲ ਜੁੜੇ ਫੈਸਲੇ ਲੈਣ ਦਾ ਅਧਿਕਾਰ ਨਹੀਂ ਹੈ। ਇਸ ਤੋਂ ਪਹਿਲਾਂ 20 ਮਈ 1990 ਨੂੰ ਕੇਂਦਰੀ ਕੈਬਨਟ ਨੇ ਸੰਵਿਧਾਨ 'ਚ ਬਦਲਾਅ ਕਰਦਿਆਂ ਦਿੱਲੀ ਨੂੰ ਰਾਜ ਦਾ ਦਰਜਾ ਦੇਣ ਲਈ ਸੰਸਦ 'ਚ ਪ੍ਰਸਤਾਵ ਪੇਸ਼ ਕਰਨ ਦਾ ਫੈਸਲਾ ਕੀਤਾ ਅਤੇ 31 ਮਈ 1990 ਨੂੰ ਇਸ ਨਾਲ ਜੁੜਿਆ ਬਿੱਲ ਲੋਕ ਸਭਾ ਵਿੱਚ ਪੇਸ਼ ਕੀਤਾ ਗਿਆ ਪਰੰਤੂ ਲੋਕ ਸਭਾ ਭੰਗ ਹੋਣ ਦੀ ਵਜ੍ਹਾ ਕਾਰਨ ਇਹ ਬਿੱਲ ਰੱਦ ਹੋ ਗਿਆ ਸੀ। ਇਸ ਮੁੱਦੇ 'ਤੇ 3 ਦਸੰਬਰ 1991 ਨੂੰ ਪੁਲਿਸ ਮਾਮਲਿਆਂ ਦੀ ਕੇਂਦਰੀ ਕੈਬਨਟ ਕਮੇਟੀ ਨੇ ਮੁੜ ਵਿਚਾਰ ਕੀਤਾ। ਇਸ ਕਮੇਟੀ ਨੇ ਦਿੱਲੀ ਦੇ ਕੇਂਦਰ ਸ਼ਾਸਿਤ ਪ੍ਰਦੇਸ਼ ਦੇ ਰੁਤਬੇ ਨੂੰ ਵਿਧਾਨ ਸਭਾ ਅਤੇ ਕੈਬਨਟ ਦੇ ਨਾਲ ਜਾਰੀ ਰੱਖਣ ਦੀ ਸਿਫਾਰਸ਼ ਕੀਤੀ। ਪੁਲਿਸ ਮਾਮਲਿਆਂ ਦੀ ਕੇਂਦਰੀ ਕੈਬਨਟ ਕਮੇਟੀ ਨੇ ਦਿੱਲੀ 'ਤੇ ਕੇਂਦਰ ਦੇ ਕੰਟਰੋਲ ਨੂੰ ਬਰਕਰਾਰ ਰੱਖਣ ਦੀ ਗੱਲ ਕਹੀ ਸੀ। ਕੈਬਨਟ ਕਮੇਟੀ ਦੀ ਸਿਫਾਰਸ਼ ਦੇ ਅਧਾਰ 'ਤੇ 9 ਦਸੰਬਰ 1991 ਨੂੰ ਤਤਕਾਲੀਨ ਕੇਂਦਰੀ ਗ੍ਰਿਹ ਸਕੱਤਰ ਮਾਧਵ ਗੋਡਬੋਲੇ ਨੇ ਇਕ ਕੈਬਨਟ ਨੋਟ 'ਤੇ ਦਸਖਤ ਕੀਤੇ ਸਨ। ਇਸ ਕੈਬਨਟ ਨੋਟ ਦੇ ਮੁਤਾਬਕ ਦਿੱਲੀ ਦੇ ਕੇਂਦਰ ਸ਼ਾਸਿਤ ਪ੍ਰਦੇਸ਼ ਦਾ ਦਰਜਾ ਤਾਂ ਬਰਕਰਾਰ ਰੱਖਿਆਗਿਆ ਸੀ, ਨਾਲ ਹੀ ਬਾਲਾਕ੍ਰਿਸ਼ਨਨ ਕਮੇਟੀ ਦੀ ਸਿਫਾਰਸ਼ ਦੇ ਅਧਾਰ 'ਤੇ ਰਾਜ ਦੇ ਪਾਸ ਆਪਣੀ ਵਿਧਾਨ ਸਭਾ ਅਤੇ ਉਸ ਨਾਲ ਜੁੜੀਆਂ ਸ਼ਕਤੀਆਂ ਹੋਣ ਦੀ ਗੱਲ ਕਹੀ ਗਈ ਸੀ। ਐਸ. ਬਾਲਾਕ੍ਰਿਸ਼ਨਨ ਕਮੇਟੀ ਦਾ ਗਠਨ ਦਸੰਬਰ 1987 ਵਿੱਚ ਹੋਇਆ ਸੀ। ਇਸ ਕਮੇਟੀ ਨੂੰ ਕੇਂਦਰ ਸ਼ਾਸਿਤ ਪ੍ਰਦੇਸ਼ ਦਿੱਲੀ ਦੇ ਪ੍ਰਸ਼ਾਸਨ ਨਾਲ ਜੁੜੇ ਮੁੱਦਿਆਂ ਦੀ ਪੜਤਾਲ ਕਰਨ ਨੂੰ ਕਿਹਾ ਗਿਆ ਸੀ। ਦੋ ਹਿੱਸਿਆਂ ਵਿੱਚ ਵੰਡੀ ਇਸ ਰਿਪੋਰਟ ਵਿੱਚ ਬਾਲਾਕ੍ਰਿਸ਼ਨਨ ਕਮੇਟੀ ਨੇ ਦਿੱਲੀ ਲਈ 3 ਵਿਕਲਪ ਸੁਝਾਏ ਸਨ। ਪਹਿਲਾ - ਪੂਰਨ ਰਾਜ ਦਾ ਦਰਜਾ, ਦੂਜਾ - ਵਿਧਾਨ ਸਭਾ ਦੇ ਨਾਲ ਅੰਸ਼ਿਕ ਤੌਰ 'ਤੇ ਰਾਜ ਦਾ ਦਰਜਾ ਅਤੇ ਤੀਜਾ - ਵਿਸ਼ੇਸ਼ ਸੰਵਿਧਾਨਕ ਦਰਜੇ ਦੇ ਨਾਲ ਕੇਂਦਰ ਸ਼ਾਸਿਤ ਪ੍ਰਦੇਸ਼ ਦਾ ਦਰਜਾ।

ਦਸੰਬਰ 1991 'ਚ ਤਤਕਾਲੀਨ ਕੇਂਦਰੀ ਕੈਬਨਟ ਨੇ ਦਿੱਲੀ ਦੇ ਨਾਗਰਿਕਾਂ ਅਤੇ ਸਿਆਸੀ ਪਾਰਟੀਆਂ ਦੀ ਸ਼ਹਿਰ ਦੇ ਲੋਕਾਂ ਦੀ ਨੁਮਾਇੰਦਗੀ 'ਤੇ ਅਧਾਰਤ ਸਰਕਾਰ ਦੇਣ ਦੀ ਮੰਗ ਨੂੰ ਵੇਖਦੇ ਹੋਏ ਦਿੱਲੀ ਨੂੰ ਨਵੇਂ ਸਿਰਿਓਂ ਸੰਗਠਿਤ ਕਰਨ ਦਾ ਫੈਸਲਾ ਕੀਤਾ ਗਿਆ ਸੀ ਪਰ ਤਦ ਵੀ ਕੈਬਨਟ ਨੇ ਦਿੱਲੀ ਦੀ ਪ੍ਰਸਤਾਵਿਤ ਵਿਧਾਨ ਸਭਾ ਨੂੰ ਕਾਨੂੰਨ ਵਿਵਸਥਾ, ਪੁਲਿਸ ਤੇ ਜ਼ਮੀਨ ਨਾਲ ਜੁੜੇ ਮਸਲਿਆਂ 'ਤੇ ਕਾਨੂੰਨ ਬਣਾਉਣ ਦੀ ਸ਼ਕਤੀ ਨਹੀਂ ਦਿੱਤੀ ਸੀ। ਸੰਵਿਧਾਨ ਦਾ 69 ਸੋਧ ਬਿੱਲ ਤਤਕਾਲੀਨ ਕੇਂਦਰੀ ਗ੍ਰਿਹ ਮੰਤਰੀ ਐਸ.ਬੀ.ਚਵਾਨ ਨੇ ਦਸੰਬਰ 1991 'ਚ ਸੰਸਦ ਵਿੱਚ ਪੇਸ਼ ਕੀਤਾ ਸੀ। ਇਸ ਸੋਧ ਦੇ ਤਹਿਤ ਦਿੱਲੀ ਨੂੰ ਸਿਰਫ਼ ਅੰਸ਼ਿਕ ਤੌਰ 'ਤੇ ਰਾਜ ਦੀ ਮਾਣਤਾ ਦਿੱਤੀ ਗਈ ਸੀ। ਤਦ ਵੀ ਕਾਨੂੰਨ ਵਿਵਸਥਾ, ਪੁਲਿਸ ਤੇ ਜ਼ਮੀਨ ਨਾਲ ਜੁੜੇ ਮੁੱਦੇ ਕੇਂਦਰ ਸਰਕਾਰ ਨੇ ਆਪਣੇ ਕੋਲ ਹੀ ਰੱਖੇ ਸਨ। ਇਹੀ ਨਹੀਂ 2003 'ਚ ਤਤਕਾਲੀਨ ਉਪ ਪ੍ਰਧਾਨ ਮੰਤਰੀ ਲਾਲ ਕ੍ਰਿਸ਼ਨ ਅਡਵਾਨੀ ਨੇ ਸਟੇਟ ਆਫ਼ ਬਿੱਲ 2003 ਲੋਕ ਸਭਾ ਵਿੱਚ ਪੇਸ਼ ਕੀਤਾ ਸੀ। ਉਸ ਬਿੱਲ 'ਚ ਸੰਵਿਧਾਨ ਵਿੱਚ ਸੋਧ ਕਰਕੇ ਰਾਸ਼ਟਰੀ ਰਾਜਧਾਨੀ ਖੇਤਰ ਦਿੱਲੀ ਨੂੰ ਪੂਰਨ ਰਾਜ ਦਾ ਦਰਜਾ ਦੇਣ ਦੀ ਗੱਲ ਕਹੀ ਗਈ ਸੀ ਪਰੰਤੂ ਉਸ ਬਿੱਲ 'ਚ ਵੀ ਕਾਨੂੰਨ ਵਿਵਸਥਾ ਤੇ ਪੁਲਿਸ ਨੂੰ ਕੇਂਦਰ ਦੇ ਦਾਇਰੇ ਵਿੱਚ ਹੀ ਰੱਖਿਆ ਗਿਆ ਸੀ, ਹਾਲਾਂਕਿ 2004 ਵਿੱਚ ਲੋਕ ਸਭਾ ਭੰਗ ਹੋਣ ਨਾਲ ਇਹ ਬਿੱਲ ਵੀ ਰੱਦ ਹੋ ਗਿਆ ਸੀ।

# ਭਾਰਤੀ ਸੰਗੀਤ ਪਰੰਪਰਾ ਦੀਆਂ ਕੁਝ ਪੁਰਾਤਨ ਗਾਇਨ ਸ਼ੈਲੀਆਂ

ਚਿੱਤ ਨੂੰ ਪ੍ਰਸੰਨ ਕਰਨ ਵਾਲੇ ਸੁਰ ਸਮੂਹ ਨੂੰ ਸ਼ਾਸਤ੍ਰ ਵਿੱਚ ਗੀਤ ਕਿਹਾ ਗਿਆ ਹੈ। ਜਿਸਦੇ ਦੋ ਭੇਦ ਹੁੰਦੇ ਹਨ – 'ਗਾਂਧਰਵ' ਤੇ 'ਗਾਨ'। ਗਾਂਧਰਵ ਦਾ ਸਬੰਧ ਮਾਰਗੀ ਸੰਗੀਤ ਨਾਲ ਤੇ ਗਾਨ ਦਾ ਸਬੰਧ ਭਿੰਨ ਭਿੰਨ ਇਲਾਕਿਆਂ, ਦੇਸਾਂ ਦੇ ਲੋਕਾਂ ਦੀ ਰੁਚੀ ਦੇ ਅਨੁਕੂਲ ਦੇਸ਼ੀ ਸੰਗੀਤ ਨਾਲ ਹੈ। 'ਗਾਨ' ਦੇ ਵੀ ਦੋ ਰੂਪ ਸਦਾ ਤੋਂ ਹੀ ਰਹੇ ਹਨ : ਇਕ 'ਨਿਬੱਧਗਾਨ' ਤੇ ਦੂਸਰਾ 'ਅਨਿਬੱਧ ਗਾਨ'। 'ਨਿਬੰਧ ਗਾਨ' ਉਹ ਹੈ ਜੋ ਤਾਲ 'ਚ ਬੱਧਾ ਹੋਵੇ, ਜਦ ਕਿ ਅਨਿਬੱਧ ਗਾਨ ਉਹ ਹੈ ਜੋ ਤਾਲ ਵਿਚ ਨਾ ਬੱਧਾ ਹੋਵੇ। ਪਰਾਚੀਨ ਕਾਲ ਵਿੱਚ ਨਿਬੰਧ ਗਾਨ ਦੇ ਅੰਤਰਗਤ ਪ੍ਰਬੰਧ, ਵਸਤੂ, ਰੂਪਕ ਆਦਿ ਗੀਤਾਂ ਦੇ ਪਰਕਾਰ ਪ੍ਰਚੱਲਤ ਸਨ, ਜਦ ਕਿ ਆਧੁਨਿਕ ਯੁੱਗ ਵਿੱਚ ਨਿਬੰਧ ਗਾਨ ਅਰਥਾਤ, ਤਾਲ ਬੱਧ ਗਾਨ ਦੇ ਅੰਤਰਗਤ ਧ੍ਰੁਪਦ, ਧਮਾਰ, ਖ਼ਿਆਲ, ਟੱਪਾ, ਠੁਮਰੀ ਆਦਿ ਪ੍ਰਚੱਲਤ ਹਨ।

ਧ੍ਰੁਵਪਦ ਜਾਂ ਧਰੁਪਦ ਭਾਰਤ ਦੀ ਇੱਕ ਪਰਾਚੀਨ ਗਾਇਨ ਸ਼ੈਲੀ ਹੈ, ਜਿਸਦਾ ਆਰੰਭ ਪੰਦਰਵੀਂ ਸਦੀ 'ਚ ਗਵਾਲੀਅਰ ਦੇ ਰਾਜਾਂ ਮਾਨ ਸਿੰਘ ਤੋਮਰ ਦੇ ਸਮੇਂ ਮੰਨਿਆ ਜਾਂਦਾ ਹੈ। ਧਰੁਪਦ ਗਾਇਕ ਨੂੰ ਕਲਾਵੰਤ ਵੀ ਕਿਹਾ ਜਾਂਦਾ ਸੀ। "ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿੱਚ ਸੰਗੀਤ ਰਤਨਾਕਰ ਦੇ ਹਵਾਲੇ ਨਾਲ ਦੱਸਿਆ ਹੈ ਕਿ ਧ੍ਰੁਵਪਦ ਜਾਂ ਧ੍ਰੁਵਕ ਚਾਰ ਤਾਲ ਦਾ ਗੀਤ ਹੈ, ਜਿਸ ਵਿੱਚ ਅਸਥਾਈ, ਅੰਤਰਾ, ਸੰਚਾਰੀ ਅਤੇ ਆਭੋਗ ਦੇ ਪਦ ਹੋਇਆ ਕਰਦੇ ਹਨ, ਇਹ ਵੀ ਸੂਚਨਾ ਹੈ ਕਿ ਧ੍ਰੁਵਪਦ; ਬ੍ਰਹਮ, ਰੁਦ੍ਰ, ਲਕਸ਼ਮੀ ਤਾਲ ਆਦਿ ਵਿੱਚ ਵੀ ਗਾਏ ਜਾਂਦੇ ਹਨ।"

ਡਾ. ਜੋਗਿੰਦਰ ਸਿੰਘ ਬਾਵਰਾ ਅਨੁਸਾਰ, ਅਕਬਰ ਦੇ ਸਮੇਂ ਇਸ ਸ਼ੈਲੀ (ਧਰੁਪਦ) ਦੀਆਂ ਚਾਰ ਬਾਣੀਆਂ ਚਾਰ ਮਹਾਨ ਸੰਗੀਤਕਾਰਾਂ ਦੇ ਨਾਂ ਤੇ ਪ੍ਰਚਾਰ 'ਚ ਆਈਆਂ ਜੋ ਇਸ ਪਰਕਾਰ ਹਨ : "ਤਾਨਸੈਨ ਦੀ ਜਾਤੀ ਦੇ ਗੌੜ ਬ੍ਰਾਹਮਣਾਂ ਦੀ ਬਾਣੀ ਗੌੜੀਏ ਜਾਂ ਗੌਵਰਹਾਰੀ ਨਾਮ ਨਾਲ ਪ੍ਰਸਿੱਧ ਹੋ ਗਈ। ਪ੍ਰਸਿੱਧ ਬੀਨਕਾਰ ਸਮੋਖਨ ਸਿੰਘ ਜਿਸਦਾ ਨਾਮ ਬਦਲ ਕੇ ਨੌਬਾਰ ਖਾਂ ਰੱਖਿਆ ਸੀ, ਉਹ ਖੰਡਹਾਰ ਦੇ ਨਿਵਾਸੀ ਹੋਣ ਕਰਕੇ ਉਨ੍ਹਾਂ ਦੀ ਬਾਣੀ ਖੰਡਹਾਰ ਨਾਲ ਪ੍ਰਸਿੱਧ ਹੋਈ। ਬਰਿਜ ਚੰਦ ਜੋ ਜਾਤੀ ਦੇ ਬ੍ਰਾਹਮਣ ਸਨ ਅਤੇ ਡਾਗੁਰ ਪਿੰਡ ਦੇ ਨਿਵਾਸੀ ਹੋਣ ਕਾਰਨ ਉਨ੍ਹਾਂ ਦੀ ਬਾਣੀ ਡਾਗੁਰੀ ਬਾਣੀ ਦੇ ਨਾਮ ਨਾਲ ਜਾਣੀ ਗਈ। ਸ਼੍ਰੀ ਚੰਦ ਰਾਜਪੂਤ ਜਾਤੀ ਨਾਲ ਸਬੰਧ ਰੱਖਦੇ ਸਨ ਅਤੇ ਨੌਹਾਰ ਦੇ ਨਿਵਾਸੀ ਸਨ, ਉਨ੍ਹਾਂ ਦੀ ਬਾਣੀ ਨੌਹਾਰ ਬਾਣੀ ਦੇ ਨਾਮ ਦੁਆਰਾ ਜਾਣੀ ਗਈ।"

ਧਰੁਪਦ ਗਾਇਨ ਗੰਭੀਰਤਾ ਪ੍ਰਧਾਨ ਹੈ; ਜਿਆਦਾਤਰ ਬ੍ਰਜ, ਹਿੰਦੀ, ਉਰਦੂ ਭਾਸ਼ਾ ਦੇ ਸ਼ਬਦ ਧਰੁਪਦ ਪ੍ਰਚਾਰ ਵਿੱਚ ਹਨ ਅਤੇ ਇਸ ਗਾਇਨ ਵਿਚ ਬੀਰ, ਸ਼ਿੰਗਾਰ ਅਤੇ ਸ਼ਾਂਤ ਰਸ ਦੀ ਪ੍ਰਧਾਨਤਾ ਹੁੰਦੀ ਹੈ। ਤਾਨਸੈਨ, ਬੈਜੂ, ਚਿੰਤਾਂਮਣੀ ਮਿਸ਼ਰ, ਨਾਇਕ ਗੋਪਾਲ ਆਦਿ ਅਕਬਰ ਦੇ ਦਰਬਾਰੀ ਗਾਇਕਾਂ ਦੇ ਰਚੇ ਹੋਏ ਧਰੁਪਦ ਅੱਜ ਵੀ ਪ੍ਰਚਾਰ ਵਿੱਚ ਹਨ।

ਧਰੁਪਦ ਤੋਂ ਬਾਅਦ 'ਧਮਾਰ' ਇੱਕ ਅਜਿਹਾ ਗੀਤ ਹੈ ਜਿਸਨੂੰ ਭਾਰਤੀ ਗਾਇਨ ਸ਼ੈਲੀ ਵਿੱਚ ਅਹਿਮ ਮੰਨਿਆ ਜਾਂਦਾ ਹੈ। ਮਹਾਨ ਕੋਸ਼ ਅਨੁਸਾਰ, ਧਮਾਰ ਹੋਲੀ ਦਾ ਗੀਤ ਹੈ, ਜੋ ਧਮਾਰ ਨਾਮ ਦੇ ਤਾਲ ਵਿੱਚ ਗਾਇਆ ਜਾਂਦਾ ਹੈ, ਜੋ ਸੱਤ ਅਥਵਾ ਚੌਦਾਂ ਮਾਤਰਾਂ ਦਾ ਹੁੰਦਾ ਹੈ। ਉਦਾਹਰਣ ਵਜੋਂ ਮਹਾਨ ਕੋਸ਼ ਵਿਚ ਧਮਾਰ ਗੀਤ ਦੇ ਬੋਲ 'ਦਸਮ ਗ੍ਰੰਥ' ਵਿੱਚੋਂ ਪੇਸ਼ ਕੀਤੇ ਹਨ, ਜੋ ਨਿਮਨ ਲਿਖਤ ਅਨੁਸਾਰ ਹਨ :

ਮਾਘ ਬਿਤੀਤ ਭਈ ਰੁਤ ਫਾਗੁਨ ਆਇ ਗਈ ਸਭ ਖੇਲਤ ਹੋਰੀ
ਖੇਲਤ ਸਯਾਮ ਧਮਾਰ ਅਨੂਪ, ਮਹਾਮਿਲ ਸੁੰਦਰਿ ਸਾਵਲ ਗੋਰੀ।

ਟੋਲੀਆਂ ਵਿੱਚ ਗਾਏ ਜਾਣ ਵਾਲੇ ਲੋਕ ਸੰਗੀਤ ਦੇ ਇਸ ਸਮੂਹਿਕ ਰੂਪ ਗੀਤ, ਧਮਾਰ ਦੀ ਸੰਗਤੀ ਲਈ ਪ੍ਰਧਾਨ ਸਾਜ਼ ਢੋਲ ਅਤੇ ਮ੍ਰਿਦੰਗ ਮੰਨਿਆ ਜਾਂਦਾ ਹੈ। ਇਸ ਵਿਚ ਦੁਗੁਣ, ਚੌਗੁਣ, ਬੋਲਤਾਨ, ਗਮਕ ਆਦਿ ਦਾ ਪ੍ਰਯੋਗ ਕੀਤਾ ਜਾਂਦਾ ਹੈ। ਤਾਨਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਜਾਂ ਨਹੀਂ ਇਸ ਬਾਰੇ ਵਿਦਵਾਨਾਂ ਦੀ ਵੱਖ ਵੱਖ ਰਾਏ ਹੈ। ਗੀਤ ਦੀ ਭਾਸ਼ਾ ਬ੍ਰਜ, ਹਿੰਦੀ, ਜਾਂ ਉਰਦੂ ਹੁੰਦੀ ਹੈ, ਗੀਤ ਦੇ ਦੋ ਭਾਗ ਸਥਾਈ ਅੰਤਰਾ ਹੁੰਦੇ ਹਨ ਅਤੇ ਜ਼ਿਆਦਾਤਰ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੁੰਦੀ ਹੈ। ਵਧੇਰੇ ਕਰਕੇ ਰਾਧਾ ਕ੍ਰਿਸ਼ਨ ਜਾਂ ਗੋਪੀਆਂ ਦੀਆਂ ਫੱਗਣ ਮਹੀਨੇ ਦੀਆਂ ਲੀਲ੍ਹਾਵਾਂ ਦਾ ਵਰਨਣ ਹੁੰਦਾ ਹੈ। ਕਈਆਂ ਨੇ 'ਧਮਾਰ' ਨੂੰ ਰਾਗਨੀ ਲਿਖਿਆ ਹੈ, ਪਰ ਇਹ ਕੋਈ ਵੱਖ ਰਾਗਨੀ ਨਹੀਂ, ਕੇਵਲ ਗਾਉਣ ਦੀ ਚਾਲ ਹੈ। ਧਰੁਪਦ ਤੋਂ ਪ੍ਰਭਾਵਤ ਗਾਇਕੀ ਹੋਣ ਕਾਰਨ ਜ਼ਿਆਦਾਤਰ ਧਰੁਪਦ ਗਾਇਕ ਹੀ ਇਸ ਪਰਾਚੀਨ ਗਾਇਨ ਸ਼ੈਲੀ 'ਧਮਾਰ' ਨੂੰ ਗਾਉਂਦੇ ਹਨ। ਧਰੁਪਦ, ਧਮਾਰ ਵਾਂਗ ਚਤੁਰੰਗ ਵੀ ਇੱਕ ਪਰਕਾਰ ਦੀ ਪਰਾਚੀਨ ਗਾਇਨ ਸ਼ੈਲੀ ਹੈ ਜਿਸ ਵਿੱਚ ਖ਼ਿਆਲ, ਤਰਾਨਾ, ਸਰਗਮ, ਪਖਾਵਜ ਦੇ ਬੋਲ ਆਦਿ ਸ਼ੈਲੀਆਂ ਦਾ ਯਥਾਕ੍ਰਮ ਉਚਾਰਨ ਹੁੰਦਾ ਹੈ। ਇਸਦੇ ਚਾਰ ਭਾਗ ਸਥਾਈ, ਅੰਤਰਾ, ਸੰਚਾਰੀ ਤੇ ਆਭੋਗ ਹੁੰਦੇ ਹਨ। ਵਿਦਵਾਨਾਂ ਅਨੁਸਾਰ, 'ਚਤੁਰੰਗ' ਦਾ ਨਾਮ ਚਉਬੋਲਾ ਭੀ ਹੈ। ਜਿਸ ਪ੍ਰਬੰਧ ਵਿੱਚ ਸਾਧਾਰਣ ਗੀਤ, ਸਰਗਮ, ਤਰਾਨਾ ਅਤੇ ਮ੍ਰਿਦੰਗ ਦੇ ਬੋਲ ਹੋਣ ਉਹ ਚਤੁਰੰਗ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਸੰਗੀਤ ਪ੍ਰੇਮੀਆਂ ਨੂੰ ਇਸ ਪਰਾਚੀਨ ਗਾਇਨ ਸ਼ੈਲੀ ਨਾਲ ਪੂਰੀ ਵਾਕਫ਼ੀਅਤ ਕਰਾਉਣ ਲਈ ਮਹਾਨ ਕੋਸ਼ ਵਿੱਚ ਰਾਗ ਬ੍ਰਿੰਦਾਬਨੀ ਸਾਰੰਗ ਦਾ ਚਤੁਰੰਗ ਉਦਾਹਰਣ ਵਜੋਂ ਪੇਸ਼ ਕੀਤਾ ਹੈ ਜੋ ਇਸ ਪਰਕਾਰ ਹੈ:

ਚਤੁਰੰਗ ਗੁਨੀਅਨ ਮਿਲਿ ਗਾਈਏ ਬਜਾਈਏ ਰਿਝਾਇਏ।
ਗੁਨੀਅਨ ਕੇ ਆਗੇ ਲੈ ਕੇ ਸੰਪੂਰਨ ਕਰ ਦਿਖਾਈਏ।
ਨ ਸ਼ ਰ ਮ ਪ ਧ, ਪ ਮ ਰ ਮ ਰ ਸ਼ ਨ ਸ਼।
ਦਿਰ ਦਿਰ ਤਾ ਨਾ ਨਾ ਦਿਰ ਤਾ ਨਾ, ਨਾ ਤਾ ਰੇ ਨਾ ਤੋਮ ਤਾਨਾ।
ਧਿਰ ਧਿਰ ਧੁਮ ਕਿਟ ਤਕ੍ਰਾਨ ਧਾ, ਤਕ੍ਰਾਨ ਧਾ ਧੁਮ ਕਿਟ ਤਕ੍ਰਾਨ ਧਾ ਧਾ"

ਇਸੇ ਥਾਂ ਭਾਈ ਸਾਹਿਬ ਦੱਸਦੇ ਹਨ ਕਿ, ਚਤੁਰੰਗ ਦੇ ਬੋਲ ਗਵੈਯੇ ਤਾਲ ਸੁਰ ਦਾ ਖਿਆਲ ਰੱਖਕੇ ਜੜ ਲੈਂਦੇ ਹਨ, ਪਿਗੰਲ ਦੇ ਨਿਯਮਾਂ ਦਾ ਘੱਟ ਹੀ ਧਿਆਨ ਕਰਦੇ ਹਨ। ਚਤੁਰੰਗ ਅਤੇ 'ਚਉਬੋਲਾ' ਨੂੰਇਕ' ਅਰਥਾਂ 'ਚ ਪੇਸ਼ ਕਰਦਿਆਂ ਨਾਲ ਹੀ 'ਚਉਬੋਲਾ' ਦੇ ਸਾਹਿਤਕ ਪੱਖ ਬਾਰੇ ਵਿਦਵਾਨਾਂ ਦੀ ਰਾਏ ਹੈ ਕਿ ਜਿਸ ਛੰਦ ਵਿੱਚ ਚਾਰ ਭਾਸ਼ਾਵਾਂ(ਬੋਲੀਆਂ)ਵ੍ਰਿਜਭਾਸ਼ਾ, ਮੁਲਤਾਨੀ, ਡਿੰਗਲ ਅਤੇ ਹਿੰਦੀ ਆਦਿ ਹੋਣ, ਉਹ ਵੀ 'ਚਉਬੋਲਾ' ਹੈ।

ਵਰਤਮਾਨ ਕਾਲ ਵਿੱਚ ਖ਼ਿਆਲ ਗਾਇਕੀ ਦਾ ਪ੍ਰਚਾਰ ਜ਼ੋਰਾਂ ਤੇ ਹੈ, ਖ਼ਿਆਲ ਦੋ ਪਰਕਾਰ ਦੇ ਹੁੰਦੇ ਹਨ। ਵੱਡਾ ਖ਼ਿਆਲ ਤੇ ਛੋਟਾ ਖਿਆਲ। ਸ਼ਬਦ ਕੋਸ਼ਾਂ ਵਿੱਚ ਖ਼ਿਆਲ ਦੀ ਸੰਗਯਾ, ਸੰਕਲਪ ਜਾਂ ਫੁਰਨਾ ਹੈ। ਅਰਬੀ ਭਾਸ਼ਾ ਦੇ ਸ਼ਬਦ 'ਖ਼ਿਆਲ' ਦੇ ਅਰਥ ਧਿਆਨ ਅਤੇ ਚਿੰਤਨ ਵੀ ਕੀਤੇ ਮਿਲਦੇ ਹਨ। ਖ਼ਿਆਲ ਗਾਇਨ ਸ਼ੈਲੀ ਤੋਂ ਬਾਅਦ ਟੱਪਾ ਗਾਇਨ ਸ਼ੈਲੀ ਦਾ ਵੀ ਪ੍ਰਚਾਰ ਹੋਇਆ, ਜਿਸਦਾ ਪੰਜਾਬ ਨਾਲ ਵਿਸ਼ੇਸ਼ ਸਬੰਧ ਹੈ। ਟੱਪੇ ਦੇ ਗੀਤਾਂ ਦੀ ਭਾਸ਼ਾ ਪੰਜਾਬੀ ਹੁੰਦੀ ਸੀ ਅਤੇ ਲਖਨ ਊਦੇ ਨਵਾਬ ਆਸਿਰ ਉਲ-ਦੌਲਾ ਦੇ ਦਰਬਾਰੀ ਗਾਇਕ ਸ਼ੋਰੀ ਮੀਆ (18ਵੀਂ ਸਦੀ), ਜੋ ਪੰਜਾਬ ਦੇ ਨਿਵਾਸੀ ਸਨ, ਟੱਪੇ ਦੇ ਜਨਮਦਾਤਾ ਤੇ ਮੁੱਖ ਪ੍ਰਚਾਰਕ ਹਨ। ਇੱਕ ਹੋਰ ਹਾਵ-ਭਾਵ ਪ੍ਰਧਾਨ ਗਾਇਨ ਸ਼ੈਲੀ 'ਠੁਮਰੀ' ਦੇ ਜਨਮਦਾਤਾ ਵੀ ਗ਼ੁਲਾਮ ਨਬੀ ਸ਼ੋਰੀ ਦੇ ਹੀ ਘਰਾਣੇ ਦੇ ਲੋਕ ਮੰਨੇ ਜਾਂਦੇ ਹਨ।

– ਡਾ. ਰਵਿੰਦਰ ਕੌਰ ਰਵੀ

# ਕ੍ਰਾਂਤੀਕਾਰੀ ਸਤਿਗੁਰੂ ਰਾਮ ਸਿੰਘ

– ਭਜਨ ਸਿੰਘ (ਸ੍ਰੀ ਭੈਣੀ ਸਾਹਿਬ)

ਏਹ ਕੁਦਰਤੀ ਨਿਯਮ ਹੈ ਕਿ ਦੁਨੀਆਂ ਉਤੇ ਜਦੋਂ ਵੀ ਅਤਿਆਚਾਰ, ਜ਼ੁਲਮ ਜਾਂ ਪਾਪ ਆਪਣੀ ਸੀਮਾ ਨੂੰ ਪਾਰ ਕਰਦਾ ਹੈ, ਤਾਂ 'ਨਿਰਗੁਨ ਆਪ ਸਰਗੁਨ ਭੀ ਉਹੀ॥ ਕਲਾਧਾਰ ਜਿਨ ਸਗਲੀ ਮੋਹੀ॥' ਦੇ ਮਹਾਂ ਵਾਕ ਅਨੁਸਾਰ ਇਕ ਰੱਬੀ ਜੋਤ ਧਰਤੀ ਦੇ ਤਖਤੇ 'ਤੇ ਪਰਗਟ ਹੁੰਦੀ ਹੈ। ਜਿਸ ਬਾਬਤ ਭਗਵਾਨ ਕ੍ਰਿਸ਼ਨ ਗੀਤਾ ਵਿੱਚ ਲਿਖਦੇ ਹਨ –

ਯਦਾਹਿ ਯਦਾਹਿ ਧਰਮਸਯ, ਗਿਲਾਨਿਰ ਭਵਤੀ ਭਾਰਤ।
ਅਭਿ ਉਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਹਮ੍।
ਪਰੀਤ੍ਰਾਣਯ ਸਾਧੂਨਾਂ ਵਿਨਾਸ਼ਾਚਯ ਦੁਸ਼ ਕ੍ਰਿਤਾਮ੍।
ਧਰਮ ਸੰਸਥਾਪਨਾਰਥਯ ਸੰਭਵਾਮੀ ਯੁਗੇ ਯੁਗੇ।

ਏਸੇ ਅਵਤਾਰਵਾਦ ਦੀ ਪੁਸ਼ਟੀ ਕਰਦੇ ਹੋਏ ਗੋਸੁਆਮੀ ਤੁਲਸੀਦਾਸ ਜੀ ਰਾਮਚਜਿਰਤ ਮਾਨਸ ਵਿੱਚ ਲਿਖਦੇ ਹਨ :

ਜਬ ਜਬ ਹੋਇ ਧਰਮ ਕੀ ਹਾਨੀ।
ਬਾਢਹਿੰ ਅਸੁਰ ਅਧਰਮ ਅਭਿਮਾਨੀ॥
ਕਰਹਿੰ ਅਨੀਤਿ ਜਾਇ ਨਹਿੰ ਵਰਣੀ।
ਦੀਸਹਿ ਬਿਪ੍ਰ ਧੇਨ ਸੁਰ ਧਰਨੀ॥
ਤਬ ਤਬ ਪ੍ਰਭੂ ਧਰ ਵਿਵਿਧ ਸਰੀਰਾ।
ਹਰਹਿੰ ਕ੍ਰਿਪਾਨਿਧਿ ਸਜਨ ਪੀਰਾ॥

ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ ਵੀ ਇਸ ਕਥਨ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ :

ਜਬ ਜਬ ਹੋਤ ਅਰਿਸਟ ਅਪਾਰਾ॥
ਤਬ ਤਬ ਦੇਹ ਧਰਤ ਅਵਤਾਰਾ॥

ਜਦੋਂ ਅਸੀਂ ਇਤਿਹਾਸ ਪੜ੍ਹਦੇ ਹਾਂ ਤਾਂ ਪਤਾ ਲਗਦਾ ਹੈ ਕਿ ਸਚਮੁਚ ਪਰਮੇਸ਼ਰ ਦਾ ਇਸ ਸੰਸਾਰ 'ਤੇ ਆਉਣ ਦਾ ਕਾਰਨ ਏਹੋ ਹੀ ਰਿਹਾ ਹੈ ਕਿਉਂਕਿ ਜਦੋਂ ਤ੍ਰੇਤੇ ਯੁਗ ਦੇ ਭਗਵਾਨ ਸ੍ਰੀ ਰਾਮ ਜੀ ਇਸ ਸੰਸਾਰ ਤੇ ਆਏ ਸਨ ਤਾਂ ਉਸ ਵੇਲੇ ਰਾਵਣ ਵਰਗੇ ਅਧਰਮੀ ਲੋਕਾਂ ਵੱਲੋਂ ਗਰੀਬ ਜਨਤਾ ਦੁਖਾਈ ਜਾ ਰਹੀ ਸੀ ਤੇ ਫਿਰ ਜਦੋਂ ਦੁਆਪਰ ਦੇ ਮਾਲਕ ਭਗਵਾਨ ਕ੍ਰਿਸ਼ਨ ਦਾ ਆਉਣਾ ਹੋਇਆ ਤਾਂ ਓਦੋਂ ਵੀ ਕੰਸ ਵਰਗੇ ਪਾਪੀ ਲੋਕ ਗਊ ਤੇ ਗਰੀਬ ਨੂੰ ਕਸ਼ਟ ਦੇ ਰਹੇ ਸਨ, ਪਰਮੇਸ਼ਰ ਦੇ ਭਗਤਾਂ ਨੂੰ ਸਤਾ ਰਹੇ ਸਨ।

ਹੁਣ ਜਦੋਂ ਅਸੀਂ ਕਲਜੁਗ ਦੇ ਮਾਲਕ ਗੁਰੂ ਨਾਨਕ ਦੇਵ ਜੀ ਦੇ ਇਤਿਹਾਸ ਵੱਲ ਨਜ਼ਰ ਕਰਦੇ ਹਾਂ ਤਾਂ ਫਿਰ ਵੈਸੀ ਹੀ ਹਾਲਤ ਦਿਖਾਈ ਦਿੰਦੀ ਹੈ। ਉਸ ਸਮੇਂ ਰਾਜੇ ਰਜਵਾੜਿਆਂ ਵੱਲੋਂ ਗਰੀਬ ਸਤਾਏ ਜਾ ਰਹੇ ਸਨ। ਧਰਮ ਦੇ ਨਾਂ 'ਤੇ ਪਾਖੰਡੀ ਸਾਧੂਆਂ ਵੱਲੋਂ ਲੁੱਟ-ਖਸੁੱਟ ਹੋ ਰਹੀ ਸੀ, ਇਹ ਸਾਧੂ ਆਪਣੀ ਪੂਜਾ ਕਰਵਾਉਣ ਦੇ ਲਾਲਚ ਵਿੱਚ ਲੱਗੇ ਹੋਏ ਸੀ। ਗੱਲ ਕੀ ਹਰ ਪਾਸੇ ਪਾਪ ਦਾ ਪਸਾਰਾ ਹੀ ਪਸਰਿਆ ਦਿਖਾਈ ਦੇ ਰਿਹਾ ਸੀ। ਭਾਈ ਗੁਰਦਾਸ ਜੀ ਉਸ ਵੇਲੇ ਦੀ ਹਾਲਤ ਦਾ ਜਿਕਰ ਕਰਦੇ ਹਨ :

ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰ ਗੁਸਾਈ॥
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥
......... ...... ......
ਵਰਤਿਆ ਪਾਪ ਸਭਸ ਜਗ ਮਾਂਹੀ॥

ਐਸੀ ਹੀ ਹਾਲਤ ਸਤਿਗੁਰੂ ਰਾਮ ਸਿੰਘ ਜੀ ਤੋਂ ਪਹਿਲਾਂ ਦੀ ਸੀ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਉਨ੍ਹਾਂ ਦਾ ਖਾਲਸਾ ਸਚਮੁੱਚ ਸਿੱਖੀ ਤੋਂ ਪਤਿਤ ਹੋ ਚੁਕਾ ਸੀ। ਜਿਹੜੇ ਸਿੱਖ ਕਦੇ ਪੰਜਾਂ ਕਕਾਰਾਂ ਦੇ ਧਾਰਨੀ ਸਨ, ਅੱਜ ਉਹ ਸਿੱਖ ਪੰਜਾਂ ਕੁਰਹਿਤਾਂ ਦੇ ਧਾਰਨੀ ਹੋ ਗਏ ਸਨ। ਸਿੱਖਾਂ ਦੇ ਦਰਬਾਰਾਂ ਵਿੱਚ ਕੰਜਰੀਆਂ ਦਾ ਨਾਚ ਹੋਣਾ ਸ਼ੁਰੂ ਹੋ ਗਿਆ ਸੀ। ਸਿੱਖਾਂ ਨੇ ਆਪਣੇ ਸਾਤਵਿਕ ਭੋਜਨ ਨੂੰ ਤਿਆਗ ਕੇ ਮਾਸ ਸ਼ਰਾਬ ਖਾਣਾ ਪੀਣਾ ਸ਼ੁਰੂ ਕਰ ਦਿੱਤਾ ਸੀ। ਜਿਹੜੇ ਸਿੱਖ ਕਦੇ ਨਾਮ ਦੇ ਨਸ਼ੇ ਵਿੱਚ ਮਗਰੂਰ ਰਹਿੰਦੇ ਸਨ, ਅੱਜ ਉਹ ਸ਼ਰਾਬ ਪੀ ਰਹੇ ਸਨ। ਏਥੇ ਹੀ ਬੱਸ ਨਹੀਂ ਇਹਨਾਂ ਸਿੱਖਾਂ ਦੀ ਹਾਲਤ ਐਸੀ ਹੋ ਗਈ ਸੀ ਕਿ ਆਪਣੇ ਸੁਨਹਿਰੀ ਅਸੂਲਾਂ ਨੂੰ ਛੱਡ ਹੀ ਨਹੀਂ ਗਏ ਸਗੋਂ ਬਚੇ ਖੁਚੇ ਸਿੰਘਾਂ ਨੂੰ ਮਖੌਲ ਕਰਦੇ ਸਨ ਕਿ ਤੁਸੀਂ ਏਨੀ ਉਚੀ-ਉਚੀ ਬਾਣੀ ਪੜ੍ਹਦੇ ਹੋ, ਭਲਾ ! ਰੱਬ ਬੋਲਾ ਹੈ, ਜਿਸ ਨੂੰ ਏਨੀ ਉਚੀ ਆਵਾਜ਼ ਦੇ ਕੇ ਸੁਣਾਉਣ ਦੀ ਕੋਸ਼ਿਸ਼ ਕਰ ਰਹੇ ਹੋ। ਗਿਆਨੀ ਗਿਆਨ ਸਿੰਘ ਜੀ ਉਸ ਸਮੇਂ ਦੀ ਹਾਲਤ ਨੂੰ ਆਪਣੇ ਪ੍ਰਸਿੱਧ ਗ੍ਰੰਥ 'ਪੰਥ ਪ੍ਰਕਾਸ਼' ਵਿੱਚ ਲਿਖਦੇ ਹਨ –

ਜਾਗ ਜਿਨ ਕੇ ਬਡੇਰੇ ਬਾਣੀ ਪੜਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੈਂ।
ਤਿਨਹੀ ਕੇ ਨਾਤੀ ਧੂਪ ਦੀਪ ਦੀ ਕਹਾਂ ਬਖਿਆਤੀ,
ਪਾਏ ਹੈਂ ਨਾ ਝਾਤੀ ਮੂਸ ਖਾਤ ਗ੍ਰੰਥ ਕੋ ਪਰੈਂ।
ਜਪੁਜੀ ਨਾ ਰਹੁਰਾਸ ਪੜੈ ਸੁਣੈ ਕਭੀ ਖਾਸ,
ਔਰ ਜੋ ਪੜ੍ਹਤ ਪਾਸ ਹਾਸ ਤਿਨ ਯੌਂ ਰਹੈਂ।
ਕਹਾ ਰੱਬ ਬਹਿਰਾ ਹੈ ਗਹਿਰਾ ਪੂਕਾਰੈਂ ਜੌਂ ਤੂੰ !
ਸ਼ਹਿਰੋਂ ਮੇਂ ਜਾਇ ਲੁਕਮੋਂ ਰਿਝਾਇ ਲੈ ਤਰੈਂ।

ਉਸ ਸਮੇਂ ਸਚਮੁੱਚ ਇਸ ਸਿੱਖੀ ਬਾਗ ਉਤੇ ਪਤਝੜ ਆਈ ਹੋਈ ਸੀ। ਸਿੱਖਾਂ ਦਾ ਰਾਜ ਆਪਸੀ ਫੁੱਟ ਕਾਰਨ ਤਬਾਹ ਹੋ ਗਿਆ ਸੀ। ਜਿਹੜਾ ਸਿੱਖ ਰਾਜ ਸਦੀਆਂ ਦੀਆਂ ਸ਼ਹਾਦਤਾਂ ਤੋਂ ਬਾਅਦ ਸਥਾਪਿਤ ਹੋਇਆ ਸੀ। ਉਸ ਨੂੰ ਖਤਮ ਹੁੰਦਿਆਂ ਸਿਰਫ਼ ਇਕ ਦਹਾਕਾ ਹੀ ਲਗਿਆ ਸੀ।

ਜਿਸ ਤਰ੍ਹਾਂ ਪਤਝੜ ਤੋਂ ਬਾਅਦ ਬਸੰਤ ਰੁੱਤ ਆ ਕੇ ਰੁੰਡ ਮੁੰਡ ਹੋਏ ਰੁੱਖਾਂ ਨੂੰ ਦੁਬਾਰਾ ਸਰਸਬਜ਼ ਕਰ ਦਿੰਦੀ ਹੈ। ਏਸੇ ਤਰ੍ਹਾਂ ਹੀ ਸਿੱਖੀ ਬਾਗ ਉਤੇ ਆਈ ਹੋਈ ਪਤਝੜ ਨੂੰ ਦੂਰ ਕਰਨ ਲਈ ਬਸੰਤ ਰੁੱਤ ਵਿੱਚ ਬਸੰਤ ਦਾ ਰੂਪ ਬਣ ਕੇ ਹੀ ਪਰਗਟ ਹੋਏ ਸਨ ਸਤਿਗੁਰੂ ਰਾਮ ਸਿੰਘ ਜੀ। ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ –

ਸਿੱਖੀ ਬਾਗ ਖਿਜ਼ਾ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਯਾ।
ਰੂਪ ਬਸੰਤ ਦਾ ਧਾਰ ਕੇ ਬਾਬਾ ਦਿਨ ਬਸੰਤ ਦੇ ਆਯਾ।

ਅੱਜ ਗੁਰੂ ਨਾਨਕ ਦੇਵ ਜੀ ਦਾ ਕੀਤਾ ਹੋਇਆ ਬਚਨ "ਮੈਂ ਫੇਰ ਕਰੂੰਗਾ ਖਾਲਸਾ ਵਸੇ ਵਿੱਚ ਪੰਜਾਬ" ਨੂੰ ਪੂਰਾ ਕਰਨ ਦੀ ਲੋੜ ਭਾਸ ਰਹੀ ਸੀ। ਨੇਸਤੋ ਨਾਬੂਦ ਹੋ ਰਹੀ ਸਿੱਖੀ ਨੂੰ ਦੁਬਾਰਾ ਸੁਰਜੀਤ ਕਰਨ ਦਾ ਬੀੜਾ ਸਤਿਗੁਰੂ ਰਾਮ ਸਿੰਘ ਜੀ ਨੇ ਚੁੱਕਿਆ। 12 ਅਪਰੈਲ 1857 ਈ. ਨੂੰ ਸਤਿਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ। ਏਸੇ ਦਿਨ ਤੋਂ ਹੀ ਆਪਣੇ ਸਿੱਖਾਂ ਸੇਵਕਾਂ ਨੂੰ ਨਾਲ ਲੈ ਕੇ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਰਹਿਤ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਪਿੰਡਾਂ ਪਿੰਡਾਂ ਵਿੱਚ ਜਾ ਕੇ ਸਤਿਗੁਰੂ ਜੀ ਨੇ ਇਹ ਪ੍ਰਚਾਰ ਕੀਤਾ। ਸਮਕਾਲੀ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਦੇਸ਼ਨ ਮੈਂ ਧੂਮ ਮਾਚੀ ਸਾਚੀ ਇਮ ਤਾਂਹਿ ਤਬ
ਆਵੈਂ ਲੋਗ ਸਿਖ ਥਾਵੈਂ ਅਜਮਾਵੈ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ
ਥੀਏ ਸਿੱਖ ਬੇਸ਼ੁਮਾਰ ਤੀਨ ਲਾਖ ਐਸ ਹੀ।

ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹ ਨਿਆਈ
ਉਨਕੀ ਜ਼ੁਬਾਨ ਮੈਂ ਤਾਸੀਰ ਥਾਈ ਵੈਸ ਹੀ।
ਨਰ ਨਾਰ ਸ਼ਬਦ ਅਪਾਰ ਪਢੈਂ ਗੁਰੂ ਕੇਰ
ਢੋਲਕੀ ਬਜਾਇ ਬਾਂਧ ਜੋਟੀਆਂ ਅਛੈ ਸਹੀ।

ਗੁਰੂ ਗੋਬਿੰਦ ਸਿੰਘ ਜੀ ਦੇ ਇਹ ਬਚਨ –

ਕਲਿਜੁਗ ਮਹਿੰ ਸਤਿਜੁਗ ਵਰਤਾਊਂ॥
ਤਬੀ ਬਾਰ੍ਹਵਾਂ ਬਪੁ ਕਹਾਊਂ॥

ਪੂਰੇ ਕਰ ਕੇ ਵਿਖਾ ਦਿੱਤੇ। ਵੱਡੇ ਵੱਡੇ ਅਫ਼ੀਮੀ, ਸ਼ਰਾਬੀ ਤੇ ਮਾਸ ਖਾਣ ਵਾਲਿਆਂ ਦੀ ਜ਼ੁਬਾਨ ਤੇ ਭਜਨ ਦਾ ਨਾਮ ਸੁਣਾਈ ਦੇਣ ਲੱਗਾ। ਰਾਏਕੋਟ ਦੇ ਰਹਿਣ ਵਾਲੇ ਵੱਡੇ ਵੱਡੇ ਨਸ਼ਈ ਦਰਬਾਰਾ ਸਿੰਘ, ਧੌਂਕਲ ਸਿੰਘ ਵਰਗੇ ਵੀ ਅੱਜ ਨਾਮ ਦੇ ਨਸ਼ੇ ਵਿੱਚ ਮਗਰੂਰ ਸਨ।

ਅੱਜ ਗੁਰਬਾਣੀ ਦੀਆਂ ਇਹ ਤੁਕਾਂ ਸਚਮੁੱਚ ਸਾਕਾਰ ਰੂਪ ਵਿੱਚ ਵਿਖਾਈ ਦੇ ਰਹੀਆਂ ਸਨ –

'ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥'
'ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥'

ਗਿਆਨੀ ਗਿਆਨ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਅਪਾਰ ਕਿਰਪਾ ਸਬੰਧੀ ਲਿਖਦੇ ਹਨ :

ਹੁੱਕੇ ਛਡਵਾਏ ਰਖਵਾਏ ਕੇਸ ਮੋਨਿਓਂ ਕੇ
ਸੁਧਾ ਛਕ ਥਾਏ ਸਿੱਖ ਭਾਗ ਜਿਨੈ ਜਾਗਿਓ॥
ਫੈਲਿਓ ਜਸ ਭਾਰੀ ਸਿਖ ਥੀਏ ਤਾਹਿ ਕੇ ਅਪਾਰੀ
ਸਿਖ ਪੰਥ ਬਿਰਧਾਨੋ ਨਾਮ ਰਸ ਪਾਗਿਓ॥
ਅਫੀਮ ਭੰਗ ਪੋਸ਼ਤ ਸ਼ਰਾਬ ਮਾਸ ਚੋਰੀ ਯਾਰੀ
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ॥

ਫਿਰ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਰਕਾਰ ਵਿਰੁੱਧ ਬਾਈਕਾਟ ਦਾ ਬਿਗਲ ਵਜਾ ਦਿੱਤਾ। ਉਸ ਵਿੱਚ ਅੰਗਰੇਜ਼ੀ ਸਕੂਲਾਂ ਦਾ ਬਾਈਕਾਟ, ਅੰਗਰੇਜ਼ੀ ਡਾਕ ਦਾ ਬਾਈਕਾਟ, ਅੰਗਰੇਜ਼ ਦੁਆਰਾ ਸਥਾਪਿਤ ਕੀਤੀ ਗਈ ਰੇਲ ਦਾ ਬਾਈਕਾਟ, ਅੰਗਰੇਜ਼ੀ ਅਦਾਲਤਾਂ ਦਾ ਬਾਈਕਾਟ, ਵਿਦੇਸ਼ੀ ਕੱਪੜੇ ਦਾ ਬਾਈਕਾਟ ਆਦਿ ਸੀ। ਇਸਦੇ ਉਲਟ ਸਤਿਗੁਰੂ ਜੀ ਨੇ ਆਪਣੇ ਬੱਚਿਆਂ ਨੂੰ ਧਰਮਸ਼ਾਲਾਵਾਂ ਵਿੱਚ ਪੜ੍ਹਣੇ ਪਾਉਣ ਦਾ ਆਦੇਸ਼ ਦਿੱਤਾ, ਆਪਣਾ ਡਾਕ ਪ੍ਰਬੰਧ ਸ਼ੁਰੂ ਕੀਤਾ, ਜਿਸਦੇ ਮੁਖੀ ਸੂਬਾ ਸਾਹਿਬ ਸਿੰਘ ਨੂੰ ਥਾਪਿਆ ਸੀ, ਆਪਣੀਆਂ ਪੰਚਾਇਤਾਂ ਸਥਾਪਤ ਕੀਤੀਆਂ, ਆਪਣੇ ਸਿੱਖਾਂ ਨੂੰ ਆਪਣੇ ਸਾਧਨਾਂ ਤੇ ਸਫ਼ਰ ਕਰਨ ਦਾ ਹੁਕਮ ਦਿੱਤਾ ਤੇ ਨਾਲ ਹੀ ਆਪਣੇ ਘਰ ਵਿੱਚ ਬਣਾਏ ਗਏ ਕੱਪੜੇ (ਖੱਦਰ) ਪਹਿਨਣ ਦਾ ਹੁਕਮ ਦਿੱਤਾ।

ਜਦੋਂ ਐਸੀ ਨਾਮਿਲਵਰਤਨ ਲਹਿਰ ਨੂੰ ਸੁਚਾਰੂ ਰੂਪ ਦੇ ਦਿੱਤਾ ਤਾਂ ਉਹ ਅੰਗਰੇਜ਼ ਸਰਕਾਰ ਹੈਰਾਨ ਸੀ ਜਿਸ ਬਾਬਤ ਇਹ ਮਸ਼ਹੂਰ ਸੀ ਕਿ ਇਹਨਾਂ ਦੇ ਰਾਜ ਵਿੱਚ ਸੂਰਜ ਨਹੀਂ ਛਿਪਦਾ।

ਇਕ ਵੱਖਰੀ ਕ੍ਰਾਂਤੀ ਸਤਿਗੁਰੂ ਰਾਮ ਸਿੰਘ ਜੀ ਨੇ ਹਿੰਦੁਸਤਾਨ ਵਿੱਚ ਲਿਆਂਦੀ ਸੀ। ਜਿਸ ਕ੍ਰਾਂਤੀ ਸਦਕਾ ਹੀ ਸਾਡਾ ਦੇਸ਼ ਆਜ਼ਾਦ ਹੋ ਸਕਿਆ। ਇਸ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਕ੍ਰਾਂਤੀਕਾਰੀ ਸਤਿਗੁਰੂ ਕਹਿਣ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ। ਮੈਂ ਆਪਣੇ ਲੇਖ ਦੀ ਏਹੋ ਕਹਿ ਕੇ ਸਮਾਪਤੀ ਕਰਦਾ ਹਾਂ :

ਤੇਰੇ ਕਵਨ ਕਵਨ ਗੁਨ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥
ਤੇਰੀ ਮਹਿਮਾ ਬਰਨ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥

ਮੋਬਾ. 09988445538

## ਇੰਗਲੈਂਡ ਦੀ ਸੰਸਥਾ ਵੱਲੋਂ ਪੰਜਾਬੀ ਭਾਸ਼ਾ ਦੀ ਪੜ੍ਹਾਈ ਜਾਰੀ

ਨਾਮਧਾਰੀ ਸਿੱਖ ਸੰਗਤ ਸੰਸਥਾ ਸਾਊਥ ਹਾਲ ਇੰਗਲੈਂਡ ਦੇ ਜਨਰਲ ਸਕੱਤਰ ਅਜੀਤ ਸਿੰਘ ਨੇ ਦੱਸਿਆ ਕਿ ਉਨ੍ਹਾਂ ਦੀ ਇਸ ਸੰਸਥਾ ਵੱਲੋਂ ਗੁਰਦੁਆਰਾ ਨਾਮਧਾਰੀ ਸਿੱਖ ਸੰਗਤ ਵਿੱਚ ਬੱਚਿਆਂ ਨੂੰ ਪੰਜਾਬੀ ਭਾਸ਼ਾ ਪੜ੍ਹਾਈ ਜਾਂਦੀ ਹੈ ਅਤੇ ਇਸ ਸਮੇਂ ਉਨ੍ਹਾਂ ਕੋਲ 20 ਬੱਚੇ ਪੰਜਾਬੀ ਪੜ੍ਹ ਰਹੇ ਹਨ, ਜਿਨ੍ਹਾਂ ਦੀ ਉਮਰ 15 ਸਾਲ ਤੋਂ ਹੇਠਾਂ ਹੈ। ਇਹ ਬੱਚੇ ਭਾਵੇਂ ਇੰਗਲੈਂਡ ਵਿੱਚ ਜੰਮੇ ਪਲੇ ਹਨ ਪਰੰਤੂ ਇਨ੍ਹਾਂ ਦੇ ਮਾਪੇ ਜੋ ਕਿ ਪੰਜਾਬੀ ਹਨ, ਦੀ ਇੱਛਾ ਹੈ ਕਿ ਉਹ ਵੀ ਪੰਜਾਬੀ ਭਾਸ਼ਾ ਨੂੰ ਬੋਲਣ ਦੇ ਨਾਲ ਲਿਖਣ ਪੜ੍ਹਣ ਵੀ। ਅਜੀਤ ਸਿੰਘ ਨੇ ਇਹ ਵੀ ਦੱਸਿਆ ਕਿ ਪੰਜਾਬੀ ਭਾਸ਼ਾ ਪੜ੍ਹਣ ਵਾਲੇ ਬੱਚਿਆਂ ਨੂੰ ਉਤਸਾਹਿਤ ਕਰਨ ਲਈ ਉਨ੍ਹਾਂ ਦੀ ਸੰਸਥਾ ਵੱਲੋਂ ਪੁਰਸਕਾਰ ਵੀ ਦਿੱਤੇ ਜਾਂਦੇ ਹਨ ਅਤੇ ਹਰ ਸ਼ਨਿਚਰਵਾਰ ਨੂੰ 2-3 ਘੰਟੇ ਪੰਜਾਬੀ ਭਾਸ਼ਾ ਦੀ ਜਮਾਤ ਲਈ ਜਾਂਦੀ ਹੈ, ਜਿਸ ਵਿੱਚ ਲੋਕ ਆ ਕੇ ਮੁਫ਼ਤ ਸੇਵਾ ਕਰਦੇ ਹਨ। ਅਜੀਤ ਸਿੰਘ ਨੇ ਦੱਸਿਆ ਕਿ ਇਸ ਵਾਰ 'ਸਰਦਾਰਨੀ ਜਸਪਾਲ ਕੌਰ' ਦੇ ਨਾਂ 'ਤੇ ਇਨ੍ਹਾਂ ਪੰਜਾਬੀ ਪੜ੍ਹ ਰਹੇ ਬੱਚਿਆਂ ਲਈ ਪੁਰਸਕਾਰ ਰੱਖਿਆ ਗਿਆ ਹੈ ਜੋ ਕਿ ਸਭ ਤੋਂ ਅੱਵਲ ਆਉਣ ਵਾਲੇ ਬੱਚੇ ਨੂੰ ਦਿੱਤਾ ਜਾਂਦਾ ਹੈ। ਅਜੀਤ ਸਿੰਘ ਨੇ ਇਹ ਵੀ ਦੱਸਿਆ ਹੈ ਕਿ ਉਥੇ ਗੁਰਦੁਆਰਾ ਸਿੰਘ ਸਭਾ ਤੇ ਗੁਰਦੁਆਰਾ ਰਾਮਗੜ੍ਹੀਆ ਵਿੱਚ ਵੀ ਪੰਜਾਬੀ ਦੀਆਂ ਕਲਾਸਾਂ ਲੱਗਦੀਆਂ ਹਨ ਅਤੇ ਸਰਦਾਰਨੀ ਜਸਪਾਲ ਕੌਰ ਟਰੱਸਟ ਦਿੱਲੀ ਦੇ ਸਰਪ੍ਰਸਤ ਤਾਰਾ ਸਿੰਘ ਅਨਜਾਣ ਜਦੋਂ ਵੀ ਦਿੱਲੀ ਤੋਂ ਇੰਗਲੈਂਡ ਜਾਂਦੇ ਹਨ ਤਾਂ ਪੰਜਾਬੀ ਪੜ੍ਹਣ ਦੇ ਚਾਹਵਾਨ ਬੱਚਿਆਂ ਦੇ ਘਰ ਜਾ ਕੇ ਵੀ ਪੰਜਾਬੀ ਪੜ੍ਹਾਉਣ ਜਾਂਦੇ ਹਨ।

– ਜਸਵੰਤ ਸਿੰਘ ਸੇਖਵਾਂ

## ਮਾਂ-ਬੋਲੀ ਪੰਜਾਬੀ ਨਾਲ ਸਬੰਧਤ ਨਾਹਰੇ

ਮੈਂ ਤੇਰੇ ਸੰਗ ਬੋਲਾਂ ਬੋਲੀਆਂ, ਤੂੰ ਮੇਰੇ ਸੰਗ ਬੋਲ।
ਮਾਂ-ਬੋਲੀ ਪੰਜਾਬੀ ਸਾਡੀ, ਮਿੱਠੇ ਇਸਦੇ ਬੋਲ।

ਰਿਸ਼ੀਆਂ ਮੁਨੀਆਂ ਦੀ ਧਰਤੀ 'ਤੇ ਪੰਜ ਪਾਣੀਆਂ ਜਾਈ।
ਉਚਾ ਇਸਦਾ ਰੁਤਬਾ ਇਸ ਨੇ ਛੁਹ ਗੁਰਾਂ ਦੀ ਪਾਈ।

ਕਾਹਦੇ ਅਸੀਂ ਪੰਜਾਬੀ ਛੱਡ ਕੇ ਮਾਂ-ਬੋਲੀ।
ਭੁੱਲ ਜਾਉ ਤੋਰ ਪੰਜਾਬੀ ਛੱਡ ਕੇ ਮਾਂ-ਬੋਲੀ।

ਹਿੱਕ ਠੋਕ ਕੇ ਕਹਿਣਾ ਅਸੀਂ ਪੰਜਾਬੀ ਹਾਂ।
ਮਾਂ-ਬੋਲੀ ਸੰਗ ਰਹਿਣਾ ਅਸੀਂ ਪੰਜਾਬੀ ਹਾਂ।

ਬੋਲੀ ਹੈ ਪੰਜਾਬੀ ਪੰਜ ਦਰਿਆਵਾਂ ਦੀ।
ਸਾਰੇ ਹਿੰਦੂ ਮੁਸਲਿਮ ਸਿੱਖ ਭਰਾਵਾਂ ਦੀ।

ਇਹ ਗੱਲ ਸੱਜਣਾਂ ਮਿੱਤਰਾਂ ਨੂੰ ਸਮਝਾਉਣੀ ਏਂ।
ਮਾਂ-ਬੋਲੀ ਪੰਜਾਬੀ ਅਸੀਂ ਲਿਖਾਉਣੀ ਏਂ।

ਹਿੰਦੂ ਸਿੱਖ ਤਾਂ ਸਕੇ ਭਰਾ ਨੇ ਸ਼ੋਰ ਕਰੇ ਹਰ ਕੋਈ।
ਤਾਂ ਫਿਰ ਦੋਹਾਂ ਦੀ ਮਾਂ-ਬੋਲੀ ਵੱਖ ਵੱਖ ਕਿੱਦਾਂ ਹੋਈ?

ਸੁਣੋ ਪੰਜਾਬੀ ਵੀਰੋ ਅੱਜ ਤੋਂ ਸਾਰੇ ਕਸਮਾਂ ਖਾ ਲਓ।
ਸੱਚੇ ਦਿਲ ਤੋਂ ਪੰਜਾਬੀ ਨੂੰ ਮਾਂ-ਬੋਲੀ ਅਪਣਾਅ ਲਓ।

ਮੋਬਾ. 09818489010


ਸੂਚਨਾ ਅਤੇ ਪ੍ਰਸਾਰਣ ਮੰਤਰਾਲਾ
ਭਾਰਤ ਸਰਕਾਰ
ਇਕੱਲੇ ਤਾਂ ਇਹ ਦੇਸ਼ ਬਣਿਆ ਨਹੀਂ,
ਅਸੀਂ ਇਕ-ਦੂਜੇ ਦਾ ਸਾਥ ਦਿੱਤਾ,
ਤਾਂ ਹੀ ਤਾਂ ਬਣਿਆ ਇਹ ਭਾਰਤ।
ਕੁਝ ਇਸੇ ਤਰ੍ਹਾਂ ਹੀ ਅਸੀਂ ਮਿਲ ਕੇ ਵਧਾਇਆ,
ਦੇਸ਼ ਨੂੰ ਤਰੱਕੀ ਦੀ ਰਾਹ ਉਤੇ,
ਤਾਂ ਕਿਉਂ ਨਾ ਕਹੀਏ, ਅਸੀਂ ਸਾਰਿਆਂ ਨੇ ਮਿਲ ਕੇ
ਬਣਾਇਆ ਇਹ ਭਾਰਤ।
65 ਵਾਂ ਗਣਤੰਤਰ ਦਿਵਸ
davp 22202/13/0101/1314

VARTMAN HINDUSTAN (Punjabi Monthly)
WZ-1094 (15A) Basai Darapur, New Delhi-110015
February, 2014
R.N.I. No. DEL/2004/13786









ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਪ੍ਰਸਿੱਧ ਸਿਤਾਰ ਵਾਦਕ ਸ੍ਰੀ ਹਦਾਇਤ ਹੁਸੈਨ ਖਾਂ ਅਤੇ ਪ੍ਰਸਿੱਧ ਤਬਲਾ ਵਾਦਕ ਉਸਤਾਦ ਜਾਕਿਰ ਹੁਸੈਨ ਖਾਂ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਹੋਏ। ਪੂਜਨੀਕ ਸ੍ਰੀ ਮਾਤਾ ਚੰਦ ਕੌਰ ਜੀ ਪਾਸੋਂ ਮੋਮੈਂਟੋ (ਸਨਮਾਨ) ਪ੍ਰਾਪਤ ਕਰਦੇ ਹੋਏ ਉਸਤਾਦ ਹਦਾਇਤ ਹੁਸੈਨ ਖਾਂ

## ਦਿੱਲੀ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ 199ਵਾਂ ਪ੍ਰਕਾਸ਼ ਦਿਵਸ (ਬਸੰਤ ਮੇਲਾ)





ਸਤਿਗੁਰੂ ਉਦੈ ਸਿੰਘ ਜੀ ਦੇ ਦਰਬਾਰ ਵਿੱਚ ਆਪਣੇ ਵਿਚਾਰ ਪੇਸ਼ ਕਰਦਿਆਂ
ਵਿਧਾਇਕ ਸ੍ਰੀ ਸੁਭਾਸ਼ ਸਚਦੇਵਾ



ਸਤਿਗੁਰੂ ਉਦੈ ਸਿੰਘ ਜੀ ਦੇ ਕਰ-ਕੰਵਲਾਂ ਦੁਆਰਾ ਸਨਮਾਨ ਪ੍ਰਾਪਤ ਕਰਦੇ ਹੋਏ
ਵਿਧਾਇਕ ਸ੍ਰ ਮਨਜਿੰਦਰ ਸਿੰਘ ਸਿਰਸਾ (ਜਨਰਲ ਸਕੱਤਰ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ)

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778